ਛਡੀਆ ਜਿਨ੍ਹੀ ਕੌਮੀ ਨਾਹਿ ਗੁਣ ਤੇ ਕੰਮੜੇ ਵਿਸਾਰ। ਮਤ ਸਰਮਿੰਦਾ ਥੀਵਸੈ ਸਾਂਈ ਦੈ ਦਰਬਾਰ।

ਕਰ ਬੁਰਾ, ਬੁਰਾ ਅਖਵਾਇਆ
ਅਣਹੋਂਦਾ ਬੱਕ ਬਕਾਇਆ।
ਜਦ ਕੀਤੇ ਕੰਮ ਅਵੈੜੇ
ਤਦ ਭੁਲੜ ਜੱਟ ਕਹਾਇਆਂ।

# ਭੁੱਲੜ ਜੱਟ

ਅਥਵਾ

# ਪੰਜਾਬੀ ਮੇਲੇ

ਜਿਨ੍ਹਾਂ ਵਿਚੋਂ

ਸ੍ਰੀ ਅਨੰਦ ਪੁਰ ਸਾਹਿਬ ਦੇ ਹੋਲੇ ਮੱਹਲੇ ਦਾ
ਹੂ-ਬ-ਹੂ ਖ਼ਾਕਾ

ਜਿਸਨੂੰ

## ਸਰਦਾਰ ਬਾਲ ਸਿੰਘ ਸਾਹਿਬ

ਸੂਬੇਦਾਰ ਮੇਜਰ ਕੋਲ਼ੀਮ ਪ੍ਰੇਜ਼ੀਡੰਟ ਖਾਲਸਾ
ਦੀਵਾਨ ਮਲਾਯਾ ਤੈਪਿੰਗ ਅਤੇ ਪ੍ਰਬੰਧਕ
ਗੁਰਦੁਆਰਾ ਟਾਪੂਆਂ ਪੀਨਾਂਗ ਨੇ
ਕਲਗੀਧਰ ਮਹਾਰਾਜ ਦੀ ਵਾਰਸ਼ਕ ਯਾਤ੍ਰਾ ਦੇ
ਸੁਧਾਰ ਹਿਤ

ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਛਪਵਾਇਆ।

ਪਹਿਲੀ ਵਾਰ ੧੦੦੦) (ਮੁਲ ।=)

# ਸਮਰਪਨ !

ਮਾਨਜਵਰ ਮੇਰੇ ਅਰ ਪੂਜ ਨੀਕ ਠੀਕ ਮੀਤ,
ਸ੍ਰੀ ਮਾਨ ਸੂਬੇਦਾਰ ਮੇਜ਼ਰ 'ਬਹਾਲ ਹਰਿ'।
ਹਰ ਕੰਮ ਵਿਚ ਦੰਮ, ਚਿੱਤ ਦੰਮ ਛੰਮ ਦੇਕੇ
ਸਿੱਖ ਪੰਥ ਉੱਤੇ ਜਿੰਦ ਵਾਰਦੇ, ਨਾਂ ਰੱਤੀ ਡਰ।
ਡਰ ਜਾਵੇ ਸ਼ੇਰ, ਰੋਬ ਦਾਬ ਤੇ ਦਲੇਰ ਢੇਰ
ਸੁੰਦਰ ਸ਼ਕਲ ਮਾਨੋਂ ਰੂਪ ਦਾ ਹੀ ਆਪ ਘਰ।
ਘਰ ਵੀ ਕਬੇਰ ਸਮ ਢੇਰ ਧਨ, ਸਿੱਖੀ ਆਦ;
ਸਾਰੇ ਹੀ ਭੰਡਾਰੇ ਗੁਰੂ ਦਿੱਤੇ ਭਰਪੂਰ ਕਰ।

ਕਰਦਾ ਹਾਂ 'ਸਮ੍ਰਪਨ' ਮੈਂ ਪੋਥੀ ਲਿਖ ਸੇਵਾ ਵਿਚ
ਕਰੋ ਸ੍ਵੀਕਾਰ ਹੇ ਦਯਾਲੂ! ਮੇਰੇ ਮਾਨਜਵਰ।

ਕਰਤਾ

# ਬਿਨੈ

ਉਂਞ ਤਾਂ ਪੰਜਾਬ ਦੇਸ ਦੇ ਹੀ ਭਾਗ ਖੋਟੇ ਹਨ ਕਿ ਤ੍ਰੱਕੀ ਦੀ ਰਾਹ ਵਿਚ ਸਾਰੇ ਹਿੰਦੁਸਤਾਨ ਕੋਲੋਂ ਪਿੱਛੇ ਪਿਆ ਹੈ ਪਰ ਸਿੱਖ ਆਮ ਲੋਕਾਂ ਨਾਲੋਂ ਵੀ ਵਧੀਕ ਅਧੋਗਤੀ ਨੂੰ ਪਹੁੰਚ ਗਏ। ਸ਼ਰਾਬਖੋਰੀ ਵਿਚ ਸਿੱਖ ਸਭ ਤੋਂ ਅੱਗੇ, ਮੁਕਦਮੇਬਾਜ਼ੀ ਦੇ ਠੇਕੇਦਾਰ, ਜੂਏ ਵਿਚ ਏਹਨਾਂ ਦਾ ਖਾਸ ਹਿੱਸਾ। ਲੜਾਈ ਦੰਗਾ ਸਿੱਖਾਂ ਦੀ ਜ਼ਾਤ ਗੋਤ। ਵਧੀਕ ਬੁਰੀ ਗੱਲ ਇਹ ਕਿ "ਪੰਜਾਬ ਦੇ ਮੇਲਿਆਂ" ਪਰ ਜੋ ਗੰਦੇ ਗੀਤ ਗਾਵੇਂ ਜਾਂਦੇ ਹਨ ਅਤੇ ਗੰਦੇ (ਫੁਹਸ਼) ਸ੍ਵਾਂਗ ਉਤਾਰ ਕੇ ਖਰੂਦਖਾਨੇ ਵਿਚ ਔਰਤਾਂ ਨੂੰ ਤੰਗ ਕੀਤਾ ਜਾਂਦਾ ਹੈ ਇਤਜਾਦੀ ਕੰਮਾਂ ਵਿਚ ਸਿੱਖ ਬਦਨਾਮ ਹਨ॥

ਇਸਦਾ ਕਾਰਣ ਇਹ ਹੈ ਕਿ ਸਿੱਖਾਂਵਿਚ ਬਹੁਤੀ ਗੇਣਤੀ ਪੇਂਡੂ ਜ਼ਿਮੀਂਦਾਰਾਂ ਦੀ ਹੈ ਪੰਜਾਬ ਦੇ ਜ਼ਿਮੀਂਦਾਰ ਸਿੱਖੀ ਦਾ ਬੜਾ ਭਾਰੀ ਹਿੱਸਾ ਹਨ। ਇਸ ਗੱਲ ਦੀ ਤਾਂ ਵਧੀਕ ਖੁਸ਼ੀ ਹੈ ਕਿ ਜੱਟਾਂ ਨੇ ਸਿਖੀ ਵਿਚ ਸਭ ਤੋਂ ਵਧਕੇ ਹਿੱਸਾ ਲਿਆ ਹੈ ਪਰ ਇਕ ਗਲਤ ਫ਼ਹਿਮੀ (ਉਲਟ ਸਮਝ) ਦੇ ਹੱਥੋਂ ਅਸੀਂ ਬੜੇ ਤੰਗ ਹਾਂ। ਇਹ ਕਿ ਸਿਖੀ ਤੋਂ **ਭੁੱਲੜ ਜੱਟ** ਜੋ ਸਿਰ ਮੁਨਾਂਦੇ, ਹੁੱਕੇ ਗੜਕਾਂਦੇ, ਗੁੱਗਾ ਸੁਲਤਾਨ ਮਨਾਂਦੇ, ਦੇਵੀ ਪੂਜਦੇ, ਨਿਜ ਨੂੰ ਹਿੰਦੂ ਮੰਨਦੇ, ਪੱਥਰ ਮੜ੍ਹੀਆਂ, ਭੈਰੋਂ, ਭੂਤਾਂ ਨੂੰ ਸੇਂਵਦੇ, ਕੇਵਲ ਸਿਰਾਂ ਪਰ ਕੇਸ ਹੋਣ ਦੀ ਵਜਹ ਤੋਂ ਆਮ ਬੋਲੀ ਵਿਚ ਸਿੱਖ ਹੀ ਤਸੱਵਰ (ਖਯਾਲ) ਕੀਤੇ ਜਾਂਦੇ ਹਨ॥

ਉਕਤ ਮੇਲਿਆਂ ਪਰ ਜੋ ਮੰਦਕਰਮ ਅਨਪੜ੍ਹ(ਬੇਤਾਲੀਮੇਂ) ਲੋਕਾਂ ਦੇ ਹਥੋਂ ਹੁੰਦੇ ਹਨ ਏਸੇ ਭੁਲ ਦੀ ਕ੍ਰਿਪਾ ਹੈ ਜੋ ਕੁਝਕ ਸਿੱਖਾਂ ਦੇ ਨਾਮ ਥੱਪੇ ਜਾਕੇ ਦੇਸ ਦੇ ਮੰਦ ਭਾਗਾਂ ਨੂੰ ਪ੍ਰਗਟ ਕਰ ਰਹੇ ਹਨ ॥

ਚੂੰਕਿ ਦੇਹਾਤਾਂ ਵਿਚ ਆਮ ਲੋਕ ਬੇਤਾਲੀਮੇਂ ਹਨ। ਅਨਪੜ੍ਹ ਪੁਰਸ਼ ਪਸ਼ੂ ਨਾਲੋਂ ਵਧੀਕ ਅਕਲ ਦਾ ਮਾਲਕ ਨਹੀਂ ਹੈ। ਪੱਸ ਏਹੋ ਕਾਰਨ ਹੈ ਕਿ ਪੰਜਾਬ ਦੇ ਆਮ ਮੇਲਿਆਂ ਪਰ ਏਹ ਲੋਕ ਗੰਦ ਉਪਾਧੀਆਂ ਤੇ ਖਰੂਦਖਾਨਾ ਕਰ ਰਹੇ ਹਨ ॥

ਹੁਣ ਦੇਖਣਾ ਇਹ ਹੈ ਕਿ ਸਿੱਖਾਂ ਪਰ ਇਹ ਦੋਸ਼ ਦੀ ਛਿੱਟ ਕਿਉਂ ਪਾਈ ? ਇਸਤਰਾਂ ਕਿ ਦੇਹਾਤ ਵਿਚ ਵਧੀਕ ਵੱਸੋਂ ਜੱਟਾਂ ਦੀ ਹੈ। ਬਿਨਾਂ ਛਾਣ ਬੀਣ ਦੇ ਆਮ ਲੋਕ ਜੱਟਾਂ ਨੂੰ ਸਿੱਖ ਹੀ ਮੰਨਦੇ ਹਨ। ਜਿਸਤਰਾਂ "ਤੁਰਕ" ਲਫ਼ਜ਼ ਦੀ ਖਸੂਸੀਅਤ ਮੁਸਲਮਾਨਾਂ ਪਰ ਆਯਦ (ਮੁਕਰਰ) ਹੋਗਈ ਤਿੱਕੁਰਹੀ "ਜੱਟ" ਸਿੱਖ ਮੰਨੇਗਏ ਜਿਸਤੇ ਉਕਤ ਕੁਰੀਤੀਆਂ ਦਾ ਧੱਬਾ ਅਨਜਾਣ ਲੋਕ ਨੇ ਸਿੱਖਾਂ ਪਰ ਵੀ ਲਾ ਦਿੱਤਾ ॥

ਭਾਵੇਂ ਇਨ੍ਹਾਂ ਭੁੱਲੜ ਜੱਟਾਂ ਦੀਆਂ ਕਰਤੂਤਾਂ ਇਸ ਬੱਧੂ ਲਾਣੇ ਨੂੰ ਸ਼ਹਿਰੀ ਲੋਕਾਂ (ਬਾਣੀਆਂ)ਤੋਂ **ਸਹੁਰੇ!ਬੇਸ਼ੂਮ!! ਜੱਟ!!!** ਅਖਾਣ ਤਕ ਵੀ ਲੈ ਜਾ ਰਹੀਆਂ ਹਨ ਪ੍ਰੰਤੂ ਫਿਰ ਵੀ ਇਹ "ਢੀਠ ਟੋਲਾ" ਪਤਾ ਨਹੀਂ ਇਜੇਹੇ ਕੁਕਰਮ ਕਰਨ ਵਿਚ ਆਪਣੀ ਕੀਹ ਹੈਂਕੜ ਸਮਝਦਾ ਹੈ ?

ਅਸੀਂ ਇਨ੍ਹਾਂ ਜੱਟਾਂ ਨੂੰ ਸਮਝਾਵਨ ਹਿਤ ਸਾਰੀਆਂ ਕਰਤੂਤਾਂ ਲਿਖਕੇ ਇਸ ਪੋਥੀ ਦਾ ਨਾਮ "ਸੌਹਰੇ!ਬੇਸ਼ੂਮ ! ਜੱਟ !!" ਹੀ ਰੱਖਣਾ ਸੀ ਪਰ ਸਾਨੂੰ ਯਾਦ ਹੈ ਕਿ ਇਕ ਆਰਯਾ ਕ੍ਰਿਤ "ਦੇਵ ਸਮਾਜੀ ਗੋਡੇ" ਨਾਂਮੀ ਕਿਤਾਬ ਨਫ਼ਰਤ ਨਾਲ ਦੇਖੀ ਜਾਂਦੀ ਹੈ, ਮੁਸੱਨਫ਼ ਨੇ ਅਨੁਵਾਦ ਸਾਬਤ ਕਰਨ ਦੀ ਕੋਸ਼ਸ਼ ਕੀਤੀ ਪਰ ਕੌਣ ਮੰਨੇ ?

ਕਿਸੇ ਪੁਸਤਕਦੇ ਨਾਮ ਅਰ ਮੁੱਦੇਨੂੰ ਤਹਜ਼ੀਬ ਤੋਂ ਡੇਗਣਾ ਮਾਨੋ ਆਪ ਗਿਰਨਾ ਹੈ ॥

ਪੋਥੀ ਨੂੰ ਹਰ ਦਿਲ ਅਜ਼ੀਜ਼(ਪਿਯਾਰੀ)ਰੱਖਣਦ ਖਿਆਲ ਨਾਲ ਇਸਦਾ ਨਾਮ "ਭੁਲੜ ਜੱਟ" ਅਥਵਾ"ਪੰਜਾਬੀ ਮੇਲੇ" ਰਖਿਆ ਹੈ। ਇਸ ਵਿਚ ਪੰਜਾਬ ਦੇ ਮੇਲਿਆਂ ਵਿਚੋਂ ਵੰਨਗੀ ਮਾਤ੍ ਸ੍ਰੀਆਨੰਦਪੁਰ ਸਾਹਿਬ ਦੇ "ਹੋਲੇ ਮਹੱਲੇ" ਦਾ ਹੂ-ਬ-ਹੂ ਖਾਕਾ ਹੈ। ਯੋਗ ਸਮਝਿਆਹੈ ਕਿ ਸਭਤੋਂ ਪੈਹਲੇ ਅਪਨੀ ਮੰਜੀ ਹੇਠਾਂ ਹੀ ਸੋਟਾ ਫੇਰਿਆ ਜਾਵੇ। ਪਰ ਯਾਦ ਰਹੇ ਕਿ ਬਾਕੀ ਪੰਜਾਬ ਭਰ ਵਿਚ ਜੋ ਮੇਲੇ ਭਰਦੇ ਹਨ ਇਸਤੋਂ ਵਧੀਕ ਗੰਦੇ ਹਨ। ਏਸ ਇਲਾਕੇ ਵਿਚ ਦੁਰਗਾ ਰਾਣੀ ਦੇ ਦੋ ਮੇਲੇ ਜੈਨਤੀ ਅਰ ਮਨਸ਼ਾ ਦੇਵੀ ਵਧੀਕ ਹੀ ਫੁਹਸ਼ ਹਨ ਮਨੀ ਮਾਜਰੇ ਸ਼ਹਿਰ ਦੇ ਬਾਜ਼ਾਰਾਂ ਦੇ ਉਤਲੇ ਸਿਰੇ ਔਰਤਾਂ (ਦੇਵੀਆਂ) ਨਾਲ ਲਦੀਜੇ ਹੋਏ ਹੁੰਦੇ ਹਨ ਹਿਠਾਂ ਬਜ਼ਾਰ ਵਿਚ ਚੋਬਰ (ਭੋਜਕੀ) ਆਰਤੀ ਕਰਦੇ ਹੁੰਦੇ ਹਨ ॥

ਏਥੇ ਰੋਪੜ ਵਿਚ ਹਿੰਦੂਆਂ ਦੇ ਦੋ ਮੇਲੇ ਸਾਲ ਵਿਚ ਭਰਦੇ ਹਨ। ਕੱਤੇ ਦੀ ਪੂਰਨਮਾਸ਼ੀ ਨੂੰ ਪੰਜ ਭੀਖਮਾਂ, ਵੈਸਾਖੀ ਨੂੰ ਵਸੋਆ। ਗੰਦ ਪ੍ਰਸਤੀ ਦੀ ਕੋਈ ਹੱਦ ਹੈ ? ਹੋਰ ਸੁਣੋ ! ਸਾਲ ਵਿਚ ਇਕ ਹੋਰ ਮੇਲਾ ਸਾਡੇ ਮੁਸਲਮਾਨ ਭਰਾਵਾਂ ਦਾ ਸ਼ਾਹਜ਼ਾਦੇ ਪੀਰ ਦੀ ਪ੍ਰਸਤਸ਼ ਵਾਸਤੇ ਲਗਦਾ ਹੈ। ਪਰ ਕੀ ਸੱਚ ਮੁਚ ਪੀਰ ਦੀ ਪੂਜਾ ਹੀ ਹੁੰਦੀ ਹੈ ? ਕਦੀ ਨਹੀਂ ਉਹ ਗੰਦ ਉਡਦਾ ਹੈ ਜੋ ਸੁਣਕੇ ਕੰਨ ਕੋਹੜੇ ਜਾਣ। ਦੇਸ ਵਾਸੀਆਂ ਦਾ ਫਰਜ਼ਹੈ ਕਿ ਸੁਧਾਰ ਕਰਨ। ਕਿਉਂਕਿ ਇਜੇਹੇ ਦੁਰਾਚਾਰੀ ਮੇਲੇ ਦੇਸ ਲਈ ਹਾਨੀ ਕਾਰਕ ਹਨ ਨਾਂਕਿ ਕਿਸੇ ਖਾਸ ਕੌਮ ਲਈ। ਕੌਨ ਕਹਿ ਸਕਦਾ ਹੈ ਕਿ ਮਰੀ ਦੁਰਭਿਖ, ਭੁੰਚਾਲ ਆਦਿ ਆਫਤਾਂ ਇਹਨਾਂ ਮੰਦ ਕਰਮਾਂ ਦਾ ਹੀ ਫਲ ਨਾ ਹੋਣ ਅਸੀ ਵਧੀਕ ਸ਼ੋਕਾਤੁਰ ਇਸ ਲਈ ਹੁੰਦੇ ਹਾਂ ਕਿ ਦੇਸ ਦੀ ਇਸ ਕੁਰੀਤੀ ਕੋਲੋਂ ਸਿਖ ਵੀ ਬਚ ਨਹੀਂ ਸੱਕੇ। ਅਰਥਾਤ

ਸ੍ਰੀ ਅਨੰਦਪੁਰ ਸਾਹਿਬ ਸਿਖੀ ਦਾ ਕੇਂਦਰ ਜਾਂ ਓਹ ਚਸ਼ਮਾਂ ਜਿਥੋਂ ਕਿ ਸਿਖੀਰਪ ਜਲ ਨੇ ਵਗ ਕਰ ਦੇਸ਼ ਦੇਸ਼ਾਂਤ੍ਰਾਂਨੂੰ ਸੈਰਾਬ ਕਰਨਾ ਸੀ । ਇਹਨਾਂ ਮੇਲਿਆਂ ਦੇ ਸੰਗ ਰਲਕੇ ਕਲੰਕਤ ਹੋਗਿਆ ਸ਼ੋਕ !

ਇਹੋ ਕਾਰਨਹੈ ਕਿ ਸਾਨੂੰ ਇਸ ਕੁਰੀਤੀਦੇ ਖੰਡਨ ਕਰਨ ਪਰ ਅਤੇ ਸਿਖਾਂ ਪੁਰੋਂ ਨਹੱਕ ਦੋਸ਼ ਦੀ ਛਿਟ ਉਤਾਰਨ ਹਿਤ ਇਹ ਪੋਥੀ ਲਿਖਣੀ ਪਈ, ਕਦਾਚਿਤ ਇਹ ਪੋਥੀ ਉਕਤ ਮੇਲੇ ਦੇ ਸੁਧਾਰ ਕਰਨ ਤੋਂ ਬਿਨਾਂ ਦੇਸ ਅਰ ਕੌਮ ਦੇ ਗੁਣਕਾਰ ਵੀ ਹੋਈ ਤਦ ਅਸੀ ਅਪਨੀ ਮਿਹਨਤ ਨੂੰ ਸਫਲੀ ਸਮਝਾਂਗੇ।

ਐਡੀਟਰ

ਦਿੱਤ ਸਿੰਘ ਮੈਗੇਜ਼ੀਨ

ਰੋਪੜ

੨੩ ਸਾਵਣ ਸੰ:ਗੁ:ਨਾ:
ਸਾਹਿਬ ੪੪੧ ਜਾਂ ੭
ਅਗਸਤ ੧੯੧੦

ੴ ਸਤਿਗੁਰਪ੍ਰਸਾਦਿ

## ਦੋਹਰਾ

ਕਲਗੀਧਰ ਦਸਵੇਂ ਗੁਰੂ ਦੀਨ, ਦੁਨੀ ਪ੍ਰਤਿਪਾਲ ।
ਤਨ, ਮਨ, ਧਨ ਸਭ ਵਾਰਕੇ ਸਾਜਿਆ ਪੰਥ ਅਕਾਲ ॥੧॥
ਪਾਪ ਖੰਡ, ਨਉ ਖੰਡ ਵਿਚ, ਖੰਡ ਜਿਹਾ ਮਿਦ ਪੰਥ ।
ਜਾਰੀ ਕੀਤਾ ਖੰਡ ਬਲ ਮੁਕਤਿ ਖੰਡ ਦਾ ਪੰਥ ॥ ੨ ॥

## ਕੁੰਡਲੀਆ

ਅਪਦਾ ਭਾਰਤ ਦੀ ਹਰੀ, ਹਰੀ ਭਗਤ ਵਿਦਤਾਇ
ਅਮਨ ਪਸਾਰਿਆ ਦੁਨੀ ਵਿਚ ਦੇਸ਼ ਕਲੇਸ਼ ਮਿਟਾਇ ।
"ਦੇਸ਼ ਕਲੇਸ਼ ਮਿਟਾਇ" ਮੈਂ ਕੜੇ ਕੱਢ ਕੁਰੀਤਾਂ ।
ਧੂਮ ਧੁਜਾ ਠਹਿਰਾਇ ਫੇਰੀਆਂ ਜੱਗ ਸੁਰੀਤਾਂ ।
ਪਰ ਹੈ ਸ਼ੋਕ ਮਹਾਨ ਆਪਦੀ ਆਨੰਦ ਪੁਰ ਮੇਂ ।
ਹੋਇਆ ਅਤਿ ਭੈ ਭੀਤ ਬੁਰੇ ਫਲ ਦੇਖੇ ਗੁਰ ਮੈਂ ।
'ਗੁਰੂ ਦਾਤ' ਹਰਿ, ਲਾਜ ਆਜ ਮੈਂ ਹਰਹਰ ਜਪਦਾ ।
ਹੇ ਗੁਰ ਕ੍ਰਿਪਾ ਧਾਰ ਹਰੋ ਇਹ ਸਾਡੀ ਅਪਦਾ ॥ ੧ ॥

## ਦੋਹਰਾ

ਹਾ ! ਹਾ !! ਹਾਨੀ ਦੇਖਕਰ, ਕਰ ਕਾਨੀ ਕਰ ਧਾਰ ।
ਉਕਤ ਕੁਰੀਤੀ ਖੰਡ ਸਾਂ ਹੋਕੇ ਐਨ ਤਿਯਾਰ ।
ਪਰ ਜੇ ਕ੍ਰਿਪਾ ਆਪਦੀ ਹੋਵੇ ਹੇ ਦਸਮੇਸ !
ਤਾਂ ਮੈਂ ਅਤਿ ਮਤ ਮੰਦ ਵੀ ਚਾਏ ਸੁਧਾਰਾਂ ਏਸ ॥ ੨ ॥
ਜੱਟ ਜੁੜੇ ਜੜ ਪੁਟਦੇ ਪਟਦੇ ਸਿਰ ਅਰ ਮਿੱਟ ।
ਭੋਲੇ ਢੋਲੇ ਬੰਨ੍ਹਕੇ ਅੰਨ੍ਹ ਰਹੇ ਤਨ ਪਿੱਟ ।
ਹਿੰਦੂ ਹਨ ਏ ਸਦਾ ਤੋਂ ਅੰਧੇ ਅਖਾਂ ਨਾਲ ।

ਰਲ ਮਿਲ ਸਾਰੇ ਲੋਕ ਏ ਕਰਦੇ ਬੁਰੀ ਕੁਚਾਲ ॥ ੪ ॥
ਮੈਲੇ, ਮੈਲੇ ਵੇਖ ਮੈਂ ਹੋਇਆ ਡਾਢਾ ਤੰਗ ।
ਅਖੀਂ ਡਿਠੇ ਮੰਦ ਫ਼ਲ ਪਰਗਟ ਕਰੂੰ ਨਸੰਗ ॥ ੫ ॥

## ਸ੍ਰੀ ਅਨੰਦਪੁਰ ਸਾਹਿਬ

ਵਡਾਈ

### ਤਰਜ਼—ਕਬਿਤ

ਸਾਡੇ ਦਸਮੇਸ਼ ਨੇ ਕਲੇਸ਼ ਜਿਥੇ ਬੈਠ ਹਰੇ, ਹਰੇ ਹਰੇ ਬਾਗ ਹਰੇ ਰੰਗ ਦੀ ਪਲਾਸੀ ਹੈ । ਹਰੇ ਹਰੇ ਘਾਸ ਨਾਲ ਆਸ ਪਾਸ ਫੱਬ ਰਿਹਾ ਹਰੇ ਹਰੇ *ਸੈਲ ਹਰੇ ਡਿਠਿਆਂ ਉਦਾਸੀ ਹੈ । ਹਰੇ ਹਰੇ ਤੀਰ ਸਤਲੁੱਦ੍ਰ ਵਰੀਰ ਉਤੇ ਆਸ਼ੇ ਅਨੁਸਾਰ ਜਾਈਏ ਕੱਟਦੇ ਚੁਰਾਸੀ ਹੈ । ਜੰਮਣ ਮਰਨ ਤੋੜ ਜੋਤ ਵਿਚ ਜੋਤ ਛੋੜ ਨਿਜਾਨੰਦ ਵਾਸ ਖਾਸ ਦੇਂਦੀ **ਜਨਮ ਵਾਸੀ** ਹੈ ।

## ਉਤਸ਼ਾਹ

ਮੇਰੇ ਚਿੱਤ ਵਿਚ ਨਿਤ ਲਾਲਸਾ ਸੀ ਲੱਗੀ ਰਹਿੰਦੀ ਕਦੋਂ ਵੇਲਾ ਆਵੇ ਜਦੋਂ ਯਾਤਰਾ ਨੂੰ ਜਾਊਂਗਾ । ਸਾਲ ਵਿਚ ਮੇਲਾ ਭਾਰੀ ਹੋਲੀਆਂ ਦੇ ਵਿਚ ਹੋਵੇ ਫੱਗਣ ਮਹੀਨੇ ਵਿਚ ਨਿਜਾਨੰਦ ਪਾਊਂਗਾ । ਆਤਮਕ ਜਨਮ ਅਸਾਡਾ ਮੱਤ ਵਾਸੀ ਜਿਥੇ ਆਹਾ! ਐਸੀ ਜਗਾ ਵੇਖ ਲੇਖ ਪਲਟਾਊਂਗਾ । ਸੋਚਦੇ ਹੀ ਸੋਚ ਮੇਰੀ ਲੋਚ ਪੂਰੀ ਸਮਾਂ ਆਇਆ ਕੀਤੀ ਮੈਂ ਸਲਾਹ ਰੱਲ ਜਥੇ ਨਾਲ ਜਾਂਊਂਗਾ ॥

## ਤਿਯਾਰਾ

ਕਰਕੇ ਤਿਯਾਰ ਜੱਥਾ ਯਥਾ ਯੋਗ ਸੇਵਕਾਂ ਦਾ ਪਹੁੰਚਗਏ ਅਨੰਦਪੁਰ ਅਸੀ ਸੱਭੇ ਰੱਲਕੇ । ਰਲਕੇ ਪ੍ਰਸਪਰ ਸ਼ਬਦ

* ਪਰਬਤ ।

ਕੀਰਤ† ਕਰ ਆਖਰ ਬੈਠ ਗਏ ਫੇਰ ਡੇਰਾ ਮੱਲਕੇ। ਓਸ ਵੇਲੇ ਮੇਲੇ ਵਿਚ ਡਾਢੀ ਭੀੜ ਭਾੜ ਸੀਗੀ ਕਿਤਨੇ ਹਜ਼ਾਰ ਲੋਕੀ ਆਈਚੱਲ ਚੱਲਕੇ। ਘੜੀਕੁ ਅਰਾਮ ਕਰ ਜੱਥੇ ਨੇ ਤਿਆਰ। ਕਰ ਮੇਲੇ ਦੀ ਸੁਧਾਈ ਨੂੰ ਚੜ੍ਹਾਈ ਕੀਤੀ ਰੱਲਕੇ!

## ਅਨੰਦ ਵਿਚ ਸ਼ੋਕ!

ਅਨੰਦ ਪੁਰੀ ਦੇ ਵਿਚ ਜਾਂਦਾ ਹੀ ਅਨੰਦ ਹੋਇਆ ਵੇਖਕੇ ਅਨੰਦ ਸੀ ਅਨੰਦ ਰੂਪ ਹੋਇਆ ਮੈਂ। ਪਰ ਹਾਏ! ਸ਼ੋਕ!! ਲੋਪ ਹੋਗਿਆ ਅਨੰਦ ਮੇਰਾ ਗੰਦ ਮੰਦ ਬੱਕਦੇ ਤਮਾਮ ਲੋਕ ਰੋਇਆ ਮੈਂ। ਕਾਗਤ ਕਲਮ ਫੜ ਉੱਚੀ ਜੀ ਅਟਾਰੀ ਚੜ੍ਹ ਹੇਠਾਂ ਦੀ ਲਿਖਤ ਜੜ ਫੇਰ ਆ ਖਲੋਇਆਂ ਮੈਂ। ਮੇਲੇ ਨੂੰ ਇਕੱਠਾ ਕਰ ਲੇਖ ਵਿਚੋਂ ਲੇਖ ਭੈੜੇ ਰੋਣ ਹਿਤ ਜਥੇ ਦੇ ਸਮੇਤ ਖੇਤ ਹੋਇਆ ਮੈਂ॥ ੪॥

ਤ੍ਰਸਤਕ ਰਬੀ { ਬੱਧਾ ਅਲੰਕਾਰ ਜੋ ਸੁਧਾਰ ਕੇ ਦੂਜ ਕੀਤਾ,
ਲਿਆ ਫੋਟੋ ਖਿਚ ਯਾ ਮੁਸੱਵਰ ਸੀ ਹੋਇਆ ਮੈਂ।

---

† ਸ਼ਬਦ ਕੀਰਤਨ ਤੋਂ ਭਾਵ ਯਾਤਰਾ ਕਰਨੀ ਹੈ। ਕਿਉਂਕਿ ਸ੍ਰੀ ਅਨੰਦ ਪੁਰ ਸਾਹਿਬ ਜੀ ਵਿਚ ਪਹੁੰਚਨ ਸਾਰ ਜੱਥੇ ਨੇ ਸੰਮੂਹ ਗੁਰਦੁਆਰਿਆਂ ਦੀ ਸ਼ਬਦ ਕੀਰਤਨ ਸਹਿਤ ਯਾਤ੍ਰਾ ਕੀਤੀ ਸੀ ਜੋ ਬੁਰਾਈਆਂ ਪੁਜਾਰੀ ਸਾਹਿਬਾਨ ਦੀਆਂ ਯਾਤ੍ਰਾ ਵਿਚ ਡਿਠੀਆਂ ਸਨ ਓਹ। **ਪੁਜਾਰੀ ਪ੍ਰਬੋਧ** ਪੁਸਤਕ ਵਿਚ ਦਰਜ ਹਨ (ਵੇਖੋ ਪੁਜਾਰੀ ਪ੍ਰਬੋਧ) ਇਸ ਪੋਥੀ ਵਿਚ ਇਹ ਵਿਸ਼ਾ ਮੂਲੋਂ ਹੀ ਛੱਡ ਦਿਤਾ ਗਿਆ ਹੈ (ਕਰਤਾ)

# ਦੂਸਰਾ ਕਾਂਡ

ਅਲੰਕਾਰ ਵਿਚ

## ਮੇਲੇ ਦੇ ਬੁਰੇ ਕੰਮਾਂ ਦਾ ਵਰਨਨ

(ਦੁਵੈਯਾ)

ਆਹਾ ! ਵਾਹਵਾ ! ਭਰਿਆ ਕੈਸਾ ਹੋਲਾ ਅੱਜ ਮਹੱਲਾ ।
ਕਈ ਹਜ਼ਾਰਾਂ ਲੋਕੀ ਕਰਦੇ ਇਧਰ ਉਧਰ ਹੱਲਾ ।
ਪਰ ਗਿਣਤੀ ਵਿਚ ਵੱਧ* ਲੰਗਾੜੇ ਹਿੰਦੂ, ਜੱਟ, ਮੁਸੱਲੇ ।
ਬਾਕੀ ਪਰਜਾ ਸਾਰੀ ਉੱਪਰ ਕਰਦੇ ਹਨ ਏਹ ਹੱਲੇ ।
ਭੀੜ ਭੜੱਕਾ ਧੱਕਮ ਧੱਕਾ ਲੱਠ ਮਲੱਠਾ ਹੁੰਦੇ ।
ਵਿਚ ਬਜ਼ਾਰਾਂ ਚੋਬਰ ਡਾਰਾਂ ਰਾਹ ਚੁਫੇਰੇ ਮੁੰਦੇ ।
ਇਸ ਵਕਤ ਮੈਂ ਨਾਲ ਜਥੇ ਦੇ ਮੇਲਾ ਵੇਖਣ ਟੁਰਿਆ ।
ਇਸ ਮੇਲੇ ਦਾ ਫੋਟੋ ਖਿੱਚਾਂ ਏਹ ਦਿਲ ਫੁਰਨਾ ਫੁਰਿਆ ।
ਜਦੋਂ ਅਗਾਹਾਂ ਵਧਿਆ ਸੀ ਮੈਂ ਏਹ ਦਲੀਲਾਂ ਕਰਦਾ ।
ਇੱਕ ਲੰਗਾੜਾ ਆਗੂ ਟੋਲਾ ਆਵੇ ਦੂ ! †ਦੂ!! ਕਰਦਾ ।
ਇੱਕ ਵਿਹੀ ਦੇ ਉਤਲੇ ਪਾਸੇ ਸਿਖਰ ਬਨੇਰੇ ਉੱਤੇ ।
ਝੁੰਡ ਨਾਰੀਆਂ ਬੈਠਾ ਸੀਗਾ ਪਹੁੰਚੇ ਉਸ ਥਾਂ ਕੁੱਤੇ ।
ਭੈੜੇ, ਭੈੜੇ ਗਾਵਨ ਲੱਗੇ ਗੀਤ ਬੋਲੀਆਂ ਲੁੱਚੇ ।
ਕੰਨ ਕੋਹੜ ਦੇ ਜਾਵਨ ਸਾਡੇ‡ ਬੋਲਨ ਇਡੇ ਉੱਚੇ ।
ਆਖਣ ਮੇਰੀ "ਹੂ ਨੀ" "ਹੂ ਨੀ" ਲੱਡੂ ਚੁਕ ਉਲਾਰੇ ।
ਪੱਲਾ ਭਰਿਆ ਖਾਲੀ ਕੀਤਾ ਵਾਂਗ ਨਿਸ਼ਾਨੇ ਮਾਰੇ ।
ਇਕ ਲੰਗਾੜਾ ਝੋਲੀ ਭਰਕੇ ਲੱਡੂ ਹੋਰ ਲਿਆਇਆ ।
ਪੈਸਿਆਂ ਖਾਤਰ ਇਕ ਰੁਪੱਯਾ ਛੇਤੀ ਨਾਲ ਤੁੜਾਇਆ ।
ਵੇਖ ਇਸਤ੍ਰੀ ਸੋਹਣੀ ਸੀ ਏ ਸਾਰੇ ਉਸ ਪਰ ਤੁੱਠੇ ।
ਅਰ ਮੇਲਾ ਵੀ ਵੇਖਣ ਖਾਤਰ ਆਇਆ ਉਸੇ ਗੁੱਠੇ ।

---

*ਚੋਬਰ । †ਕੁਦਦਾ । ‡ਜਥੇ ਸਮੇਤ ਸਾਰੇ ।

ਰਲਕੇ ਭੌਂਦੂ ਗੀਤ ਗਾਵੰਦੇ ਭੋਗ ਜਦੋਂ ਚਾ ਪਾਂਦੇ।
ਲਡੂ ਪੈਸੇ ਉਸ ਤੀਵੀਂ ਪਰ ਭਰਕੇ ਬੁੱਕ ਵਗਾਂਦੇ।
ਓਹਵੀ ਅੰਵ ਬਨੇਰੇ ਉਪਰ ਬੈਠੀ ਨੈਣਾਂ ਦੇਵੀ।
ਜਿੱਕਰ ਏਹਨਾਂ ਤਾਰਨ ਆਈ ਤਦੇ ਇਹਨਾਂ ਨੇ ਸੇਵੀ।
ਦੁਰਗਾ ਭਗਤ ਵਿਚਾਰੇ ਹੇਠਾਂ ਗਾਦੇ ਰਲ ਮਿਲ ਭੇਦਾਂ।
ਲਡੂ ਪੈਸੇ ਪੂਜਾ ਖਾਤਰ ਕਰਦੇ ਖਾਤਰ ਭੇਟਾ।
ਇਕ ਲੰਗਾੜਾ ਅਗੇ ਵਧ ਵਧ ਏਡਾ ਉਚਾ ਟੱਪੇ।
ਹਥ ਓਸਦਾ ਹਾਇ! ਅੰਧੇਰਾ ਸ਼ਿਖਰ ਬਨੇਰਾ ਟੱਪੇ।
ਭੋਜਕੀਆਂ ਦਾ ਟੋਲਾ ਸਾਰੇ ਮਨੋਂ ਆਰਤੀ ਕਰਦਾ।
ਵਾਧਾ ਏਹ ਚਰਾਗ ਹੋਮ ਬਿਨ ਹੋਮ ਜ਼ਿੰਦਗੀ ਕਰਦਾ।
ਆਖੇ ਸਾਨੂੰ ਤਾਰ ਦਈਂ ਨੀਂ ਤਾਰ ਦਈਂ ਵਰ ਦੇਕੇ।
ਅਸੀਂ ਆਪਣੀ ਜ਼ਿੰਦ ਤਾਂਈ ਵੀ ਜਾਈਏ ਤੈਨੂੰ ਦੇਕੇ।
ਜਾਂ ਇਉਂ ਕਹੋ ਸਿਯਾਪਾ ਕਰਦਾ ਟੋਲਾ ਮੂਰਖ ਟੋਲਾ।
ਅਗੇ ਨੱਚਣ ਵਾਲਾ ਮੂਰਖ ਭੋਲਾ ਮੂਰਖ ਭੋਲਾ।
ਸਾਰੇ ਤਨ ਦਾ ਨਾਸ ਬਣਾਯਾ ਸੰਘ ਪਾਟ ਗਿਆ ਨਾਲੇ।
ਛਾਤੀ ਅਰ ਸਿਰ ਪੱਟ ਪਿੱਟ ਕੇ ਪਾਏ ਤਨ ਪਰ ਛਾਲੇ।
ਨੈਣ ਸਿਆਪੇ ਦੀ ਹੈ ਬਣਿਆ ਬਣਿਆ ਭੂਤ ਖਲੋਤਾ।
ਜਿਉਂ ਰੂੜੀ ਪਰ ਲਿੱਟ ਹੋਵੰਦਾ ਨਾਲ ਖਾਕ ਦੇ ਖੋਤਾ।
ਕੁੱਟ ਪਿੱਟ ਕਰ ਜਦ ਏ ਭੌਂਦੂ ਮੁੜੇ ਪਿਛਾਹਾਂ ਸਾਰੇ।
ਰੋਕ ਜੱਥੇ ਨੇ ਲਏ ਓਸ ਥਾਂ ਸਾਰੇ ਕਿਸਮਤ ਮਾਰੇ।
ਨਾਲ ਜ਼ੋਰ ਦੇ ਆਖਿਆ ਸੀ ਮੈਂ ਹਾਏ! ਲੇਖ ਹਨ ਫੁੱਟੇ।
ਦਿਨ ਧੌਲੇ ਵਿਚ ਲੈਂਪ ਜਗਾਕੇ ਅਸੀਂ ਗਏ ਹਾਂ ਲੁੱਟੇ।
ਤਦ ਇਹ ਟੋਲਾ* ਚੱਕ੍ਰਿਤ ਹੋਕੇ ਮੈਨੂੰ ਆਖਨ ਲੱਗਾ:-
ਕੀ ਹੋਇਆ ਹੈ ਕਹੋ ਸਿੰਘ ਜੀ! ਸ਼ੇਰ! ਦਿਸੇਂ ਤੂੰ ਬੱਗਾ।

*ਲੰਗਾੜਿਆਂ ਦਾ ਟੋਲਾ।

## ਦੋਹਰਾ

ਮੈਂ:- { ਤਦ ਮੈਂ ਉੱਚੀ ਬੋਲ ਕਰ ਆਖਯਾ ਸੁਣੋ ਗੁਆਰ ।
ਕੀ ਜੰਮੇਂ ਘਰ ਮਾਪਿਆਂ ਏਸੇ ਲਈ ? ਧਿਕਾਰ !

## ਚੌਪਈ

ਏਹ ਮੇਲਾ ਹੈ ਕਲਗੀਧਰ ਦਾ । ਜੋ ਵਾਲੀ ਹੈ ਨਾਰੀ ਨਰ ਦਾ।
ਇਸ ਮੌਕੇ ਪਰ ਜੋ ਨਰ ਆਵੇ ; ਕਲਗੀਧਰ ਦਾ ਯਸਹੀ ਗਾਵੇ।
ਪਰ ਹੇ ਉੱਲੂ ! ਜੱਟ ਕਰਾੜੇ ! ਗੱਜਣ ਸੈਂਣੀ ਪਿੰਡ ਉਜਾੜੇ ।
ਏਥੇ ਵੀ ਆ ਰਹੇ ਨਾਂ ਏਵੇਂ । ਖਾਂਦੇ ਫਿਰਦੇ ਲੱਖ ਵਲੇਵੇਂ ।
ਸੁਣ ਤੂੰ ਓਇ ਸਿਆਪੇ ਦੀ ਨੈਣ। ਕੀ ਆਯਾਹੈਂ ਏਥੋਂ ਲੈਣ ?
ਕਿਉਂ ਸਿਰ ਅਪਨੇ ਪਾਈ ਖੇਹ ? ਨਾਲੇ ਪਿੱਟ ਸੁਜਾਈ ਦੇਹ ।
ਦੁਰ ਫਿੱਟੇ ਮੂੰਹ ਤੇਰਾ ਯਾਰ । ਲਾਨਤ ! ਉਪਰ ਲਖ ਧਿਕਾਰ ।
ਧ੍ਰਿੱਗ!ਧ੍ਰਿੱਗ!ਓਇ ਮੂਰਖਤੇਰਾ । ਤੈਂ ਕਜੋਂ ਪਾਯਾਜਗਵਿਚਫੇਰਾ।
ਨਿੱਜ ਜਣੇਂਦੀ ਤੈਨੂੰ ਮਾਏ । ਤੇਰੇ ਨਾਲੋਂ ਚੰਗੀ ਗਾਏ ।
ਜਿਸਨੇ ਜਣਿਆਂ ਸੁੰਦਰ ਵੱਛਾ । ਤੇਰੇ ਨਾਲੋਂ ਸੌਗੁਣ ਅੱਛਾ ।
ਪਲਦੇ ਤੀਕ ਪਿਆਯਾ ਦੁੱਧ । ਹਲ ਜੋਇਆ ਜਦ ਆਈ ਸੁੱਧ।
ਤੂੰ ਮਰਕੇ ਕੁਝ ਕੰਮ ਨ ਆਵੇਂ । ਜਿੰਦਾ ਹੋਇਆ ਖ਼ਾਕਉਡਾਵੇਂ।
ਪਸੂ ਲਈ ਗੁਰੂ ਗ੍ਰੰਥ ਮਝਾਰ । ਲਿਖਯਾ ਕਿਤਨੇ ਕੰਮ ਸੁਆਰ:
"ਨਰੂ ਮਰੈ ਨਰ ਕਾਮਨ ਆਵੈ । ਪਸੂ ਮਰੈ ਦਸ ਕਾਜ ਸਵਾਰੈ"
ਪਰ ਤੈਂ ਮੂਰਖ ਜੱਗ ਵਿਚ ਆਕੇ। ਕੀ ਛਾਣੀ ਹੈ ਏਹੋ ਖ਼ਾਕੇ ?
ਦੱਸ ਭਲਾ ਤੋਂ ਕਿਉਂ ਓਹ ਨਾਰੀ? ਹੈ ਸ਼ਰਮਿੰਦੀ ਕਰੀ ਵਿਚਾਰੀ।
ਭੈਂਣ ਤੇਰੀ ਜੇ ਇਥੇ ਆਵੇ । ਉਸ ਪਰ ਲਡੂ ਕੁਈ ਵਗਾਵੇ ।
ਅਰ ਫਿਰ ਗਾਲਾਂ ਵਰਗੇ ਗੀਤ । ਕੋਲ ਸੁਨਾਵੇ ਨਾਲ ਪਰੀਤ।
ਤਦ ਫਿਰ ਤੈਨੂੰ ਗੁਸਾ ਆਵੇ।ਦੱਸਭਲਾ ਓਇ! ਕਿਉਂਨਾਂਆਵੇ?
ਇਸੇਤਰਾਂ ਹੀ ਓਹ ਵੀ ਨਾਰੀ । ਧੀ ਬੇਟੀ ਹੈ ਕਿਸੇ ਵਿਚਾਰੀ ।
ਤੈਂ ਉਸਨੂੰ ਹਾ ! ਗੰਦੀ ਸਿਖ, ਕਿਉਂਕਰ ਦਿਤੀ ਹੋਕਰ ਸਿਖ ।
ਦੱਸ ਤੇਰਾ ਓਇ ! ਕੀ ਹੈ ਨਾਂਮ ? । ਤੈਂ ਸਾਨੂੰ ਕੀਤਾ ਬਦਨਾਂਮ ।

# ਚੌਪਈ

ਲੰਗਾੜਾ:-

ਧੱਕੜਸਿਉਂ ਹੈ ਮੇਰਾ ਨਾਉਂ। ਵਿਚ ਦੋਆਬੇ ਮੇਰਾ ਗਾਉਂ।
ਬਾਪ ਮੇਰੇ ਨੂੰ ਕਹਿੰਦਾ ਭੋਲਾ। ਪੁਛ ਲਓ ਇਹ ਸਾਰਾ ਟੋਲਾ।

ਮੈਂ:-

ਕਿਥੇ ਛਕਿਆ ਅੰਮ੍ਰਿਤ ਦਸ। ਸੱਚ ਬੋਲ ਅਰ ਮੂਲ ਨਾ ਹੱਸ।
ਅਰ ਇਹ ਤੇਰੇ ਨਾਲ ਜੋ ਸਾਥੀ। ਖੜਾ ਝੂਠ ਜਿਉਂ ਬੂਰਾਹਾਥੀ।
ਹੈ ਦਿਸਦਾ ਇਹ ਸਿਰਤੋਂ ਟੋਡਾ॥ ਸਿੰਙਾ ਬਿਨ ਜਿਉ ਵਹਿੜਾ ਭੋਡਾ॥
ਉਸਦਾ ਵੀ ਤੂੰ ਦੱਸ ਟਿਕਾਣਾਂ। ਪਰੇ ਖਲੋਤਾ ਅਹੁ ਜੋ ਕਾਣਾਂ।

ਲੰਗਾੜਾ:-

ਜੀ ਮੈਂ ਪਹੁਲ ਅਜੇ ਨਹੀਂ ਪੀਤੀ। ਸੁਨ ਲੌ ਮੇਰੇ ਸਿਰ ਜੋ ਬੀਤੀ
ਮੈਂ ਪੇਂਡੂ ਹਾਂ ਕੋਰਾ ਜੱਟ। ਤਦੇ ਮੁੰਨਦਾ ਮੁਛਾਂ ਪੱਟ।
ਤੁਸੀ ਸਿਖ ਕਿਉਂ ਮੈਨੂੰ ਕਹਿੰਦੇ। ਭੇਤ ਜ਼ਰਾ ਨਾਂ ਵਿਚੋਂ ਲਹਿੰਦੇ।

ਮੈਂ:-

ਓਇ! ਬੁਧੂ ਫਿਰ ਧੱਕੜਸਿਉਂ। ਅਪਨਾਂ ਨਾਮ ਧਰਾਯਾ ਕਿਉਂ?।
*ਸਿਉਂ ਅਰ ਸਿੰਘ ਸਿਖ ਦੇ ਨਾਂਮ। ਤੈ ਦੋਨੋ ਕੀਤੇ ਬਦਨਾਂਮ।
ਸੁਨੋ! ਲੋਕ ਜੋ ਇਸ ਥਾਂ ਕੱਠੇ। ਤਦੇ ਗਲੇ ਹਨ ਸਾਡੇ ਰੱਠੇ।
ਬਿਨਾ ਪਹੁਲ ਹੀ ਸਿੰਘ ਬਣੇ ਜੋ। ਇਸ ਮੇਲੇ ਪਰ ਲੋਕ ਘਣੇ ਸੋ।
ਅਪਨੇ ਤਾਂਈ ਸਿਖ ਅਖਾਂਣ। ਪਰ ਸਿਖੀ ਦੇ ਲਵੇ ਨਾ ਜਾਂਣ।
ਸਿਖ ਅਖਾਕਰ ਏਡੇ ਪਾਪ। ਕਰਦੇ ਹਨ ਏ ਪਾਪੀ ਆਪ।
ਇਹ ਧੱਕੜ ਹੈ ਕੋਰਾ ਜੱਟ! ਰਿਹਾ ਅਜਾਂਡ ਮਿਟੀ ਪੱਟ।
ਇਸੇ ਤਰਾਂ ਹੀ ਅੱਧਾ ਮੇਲਾ। ਪਾਣੀ ਫਿਰਦਾ ਮੇਲ ਝਮੇਲਾ।
ਵਿਚ ਇਹਨਾਂ ਦੇ ਥੋੜੇ ਸਿੱਖ। ਆਟੇ ਵਿਚ ਲੂੰਣ ਜਿਉ ਪਿੱਖ।
ਹੋਰ ਮੇਲਿਆਂ ਪਰ ਵੀ ਅੰਧ। ਫਿਰਦੀ ਹੈ ਇਹ ਮੂਰਖ ਜੰਧ।

---

* ਸਿਉਂ ਲਫਜ ਸ਼ੀਹ ਤੋਂ ਵਿਗੜਕੇ ਹੈ, ਸ਼ੀਂਹ ਸੰਸਕ੍ਰਿਤ ਵਿਚ ਸਿੰਘ (ਸ਼ੇਰ) ਨੂੰ ਕਹਿੰਦੇ ਹਨ॥

ਨੱਚੇ ਟੱਪੇ ਕੁਦਦਾ ਆਵੇ, ਪਾਵੇ ਸ਼ੋਰ,
ਖਬਰੇ ! ਕਿਥੋਂ ਆਗਿਆ ਇਸ ਕੁਕੜ ਵਿਚ ਜ਼ੋਰ।

## ਦੁਵੈਯਾ

ਸੱਤ ਸੱਠ ਲੰਗਾੜੇ ਪਿਛੇ ਇਕੋ ਜਹੇ ਚੋਬਰ ।
ਭਰ ਭਰ ਬੁਕ ਉਲਾਰਨ ਲੱਗੇ ਮਿਟੀ ਕੂੜਾ ਗੋਬਰ।
ਹੱਥ ਨਚਾਵ ਬੁੱਢਾ ਨਾਲੇ ਗਾਵੇ ਪਾਵੇ ਬੋਲੀ।
ਅੱਗੇ ਅੱਗੇ ਕੁਕੜ ਗਾਵੇ ਪਿਛੇ ਸਾਰੀ ਟੋਲੀ।
ਜੰਞ ਬੁਢੇ ਦੀ ਆਖਣ ਸਾਰੇ ਚੜ੍ਹ ਕਰ ਸੌਹੁਰੇ ਚਲੀ।
ਬਾਜੇ ਗਾਜੇ ਨਾਲ ਬਜਾਵਨ ਹੱਥ ਬੁਢੇ ਦੇ ਟੱਲੀ।
ਪਿੰਡਾਂ ਉਤੋਂ ਨੰਗ ਧੜੰਗਾ ਤੇੜੇ ਇਕ ਲੰਗੋਟਾ।
ਲਮਕ ਰਿਹਾ ਸੀ ਪਿੱਠ ਪਿਛਾੜੀ ਗਜ਼ ਭਰ ਦਾ ਇਕ ਟੋਟਾ।
ਮਿਰਗ ਵਾਂਗ ਓਹ ਮਾਰ ਛਲਾਂਗਾਂ ਸਾਂਗਾਂ ਲਾਂਦਾ ਜਾਵੇ।
*ਚੋਂਦੀ ਚੋਂਦੀ ਤੱਤੀ ਤੱਤੀ ਲੱਚੀ ਬੋਲੀ ਪਾਵੇ।
ਕੰਨ ਕੋਹੜਦੇ ਜਾਵਨ ਸਾਡੇ ਮੈਂ ਸ਼ਰਮਿੰਦਾ ਹੋਵਾਂ।
ਨਾਲੇ ਹੱਸਾਂ ਵੇਖ ਬੁਢੇ ਨੂੰ ਅਰ ਫਿਰ ਛੇਤੀ ਰੋਵਾਂ।
ਪਹਿਲੇ ਕੋਸਾਂ ਦੇਸ ਭਾਗ ਨੂੰ ਪਿਛੋਂ ਮੇਲੇ ਮੰਦੇ।
ਫਿਰ ਮੈਂ ਸਮਝਾਂ ਸਭਤੋਂ ਜ਼ਿਆਦਾ ਲੇਖ ਅਸਾਡੇ ਮੰਦੇ।
ਜੱਟਾਂ ਦੀ ਫਿਰ ਇਸ ਹਾਲਤ ਪਰ ਆਵੇ ਮੈਨੂੰ ਰੋਣਾਂ।
ਵਾਹਵਾ ਕੇਹਾ ਸਾਂਗ ਬਨਾਇਆ ਹੈ ਲੋਕੋ ਅਨਹੋਣਾਂ।
ਬੋਲੀ ਪਾਵਨ ਏਹੋ ਜਿਹੀ ਚੁੱਕਨ ਸਾਰੇ ਕਠੇ।
ਜੰਞ ਬਢੇ ਦੀ ਸੌਹਰੇ ਚੱਲੀ ਜਾਵਨ ਦੌੜੇ ਨੱਠੇ।
ਤਦ ਮੈਂ ਛੇਤੀ ਹਿੰਮਤ ਕਰਕੇ ਟੋਲਾ ਘੇਰ ਖਲੋਤਾ।
ਪਹਿਲਾਂ ਬਾਬੇ ਤਾਈਂ ਆਖਿਆ ਸੁਣ ਓਇ ਬੁੱਢਾ ਖੋਤਾ।
ਕੁੱਕੜ ਤੈਨੂੰ ਸ਼ਰਮ ਨਾ ਆਵੇ ਸੜਿਆ ਧੌਲਾ ਝਾਟਾ।
ਘੜਿਆਂ ਵਰਗੇ .... ਕੱਢੇ ਢਿੱਡ ਜਿਵੇਂ ਹੈ ਚਾਟਾ।

*ਤੇਜ਼।

ਨੰਗ ਧੜੰਗਾ ਮੂਲੋਂ ਨੰਗਾ ਲਾਨਤ ਅਕਲੋਂ ਹੀਣੇ।
ਤੈਂ ਹੈ ਖੌਰੂ ਚੁਕ ਮਚਾਇਆ ਬੁਢੇ ਕੁਕੜ ਮੀਣੇ।
ਛੱਡ ਬੁਢੇ ਨੂੰ ਪਿਛਲਾ ਟੋਲਾ ਘੇਰ ਲਿਆ ਮੈਂ ਸਾਰਾ।
ਓਹਨਾਂ ਉਪਰ ਫਿੱਟ ਥੁਕ ਅਰ ਕੀਤੀ ਲਖ ਧਿਕਾਰਾ।
ਤਰਲੇ ਮਿੰਨਤ ਕਰਨੇ ਲੱਗੇ ਜਦੋਂ ਖਿਮਾਂ ਸਾ ਮੰਗੀ।
ਤਦ ਮੈਂ ਉਥੋਂ ਅੱਗੇ ਟੁਰਿਆ ਗੱਲ ਸਮਝ ਕੇ ਚੰਗੀ।
ਕਲਗੀਧਰ ਦਾ ਹੁਕਮ ਬਜਾਵਾਂ ਹੋਰ ਅਗੇਰੇ ਧਸਿਆ।
ਕਮਰ ਕੱਸਾ ਇਸ ਮੇਲੇ ਖਾਤਰ ਏਸ ਜਥੇ ਨੇ ਕਸਿਆ।

## ਦੋਹਰਾ

ਜਥਾ ਇਥਾਉਂ ਨਿਕਲਕੇ ਅੱਗੇ ਤੁਰਿਆ ਮੀਤ।
ਓਥੇ ਜਾਕਰ ਹੋਰ ਹੀ ਡਿੱਠੀ ਬੁਰੀ ਅਨੀਤ॥

## ਦਵੈਯਾ

ਬੁਢੀਆਂ ਦਾ ਇਕ ਟੋਲਾ ਬੈਠਾ ਵੇਖ ਰਿਹਾ ਸੀ ਮੇਲਾ।
ਉਸਦੇ ਚਾਰ ਚੁਫੇਰੇ ਮੇਲਾ ਭਰਿਆ ਪਵੇ ਝਮੇਲਾ।
ਉਹਨਾਂ ਤ੍ਰੀਮਤਾਂ ਉਪਰ ਡਾਕੂ ਆਕਰ ਪਏ ਲੰਗਾੜੇ।
ਕੁੜੀ ਇਕ ਮੁਟਯਾਰ ਜਿਹੀ ਦੇ ਕੰਨ ਧਰੂ ਕਰ ਪਾੜੇ।
ਹਥੋਂ ਪਾਈ ਖਿੱਚ ਖੁਆਈ ਕੀਤੀ ਅਤਿ ਵਧੀਕੀ।
ਦੁਖ ਲੱਗੇ ਤੋ ਕੁੜੀ ਵਿਚਾਰੀ ਨਾਲ ਜ਼ੋਰ ਦੇ ਚੀਕੀ।
ਹੋਰ ਤੀਵੀਆਂ ਰਲਕੇ ਸਭੇ ਰੌਲਾ ਪਾਵਨ ਜੁੜੀਆਂ।
ਚੀਕ ਚਿਹਾੜਾ ਪਾਵਨ ਲਗੇ ਨਿੱਕੇ ਮੁੰਡੇ ਕੁੜੀਆਂ।
ਨਾਲ ਤ੍ਰੀਮਤਾਂ ਜੋ ਸਨ ਆਏ ਮੁੰਡੇ ਪਿੰਡੋਂ ਸਾਰੇ।
ਮੇਲੇ ਵਿਚ ਏ ਫਿਰਦੇ ਸੀਗੇ ਸੋਟੇ ਹੱਥ ਕਰਾਰੇ।
ਰੌਲਾ ਪੈਂਦਾ ਸੁਣਕਰ ਸਾਰੇ ਆਏ ਦੌੜੇ ਨਠੇ।
ਇਸ ਮੌਕੇ ਪਰ ਦੂਰ ਨੇੜਿਉਂ ਛਿਨ ਵਿਚ ਹੋਏ ਕਠੇ।
ਸੋ ਟੋਲਾ ਸੀ ਅਗੇ ਵਾਲਾ ਓਹ ਸ਼ਰਾਬੀ ਸਾਰਾ।
ਵਾਰਸ ਆਏ ਨਾਰਾਂ ਦੇ ਵੀ ਕਰਕੇ ਗੁੱਸਾ ਭਾਰਾ।

ਸਾਰੀਆਂ- ਹੈ ! ਹੈ !! ਹੈ ! ਹੈ !! ਚੋਬਰ ਵਾਧਾ ।
ਬੁਢੀ- ਲੋਕੋ ਕਿਸਮਤ ਮੇਰੀ ਖੋਟੀ
ਮਰ ਗਿਆ ਪੁਤ ਉਮਰ ਹੀ ਛੋਟੀ
ਛੰਡ ਪਹਨਿਆ ਰੱਜ ਨਾ ਖਾਧਾ
ਹੈ ! ਹੈ !! ਹੈ ! ਹੈ !! ਚੋਬਰ ਵਾਧਾ ।
ਸਾਰੀਆਂ- ਹੈ ! ਹੈ !! ਹੈ ! ਹੈ !! ਚੋਬਰ ਵਾਧਾ ।
ਬੁਢੀ- ਰੈਹ ਗਈ ਮਾਂ ਕਰਮਾਂ ਦੀ ਮਾਰੀ
ਦੂਜੀ ਬਹੂ, ਬਹੂ* ਮੁਟਯਾਰੀ
ਜਿਸਦਾ ਕੰਤ ਮੌਤ ਨੇ ਖਾਧਾ
ਹੈ ! ਹੈ !! ਹੈ ! ਹੈ !! ਚੋਬਰ ਵਾਧਾ ।
ਸਾਰੀਆਂ- ਹੈ ! ਹੈ !! ਹੈ ! ਹੈ !! ਚੋਬਰ ਵਾਧਾ ।
ਬੁਢੀ- ਨਾਲ ਬਹੂ ਦੇ ਮੈਨੂੰ ਲਿਆਇਆ
ਨਾਲੇ ਹੋਰ ਕੁਟੰਬ ਸਬਾਇਆ
ਜਾਂਦੀ ਵਾਰ ਨਾ ਪੁਛਿਆ ਪਾਧਾ
ਹੈ ! ਹੈ !! ਹੈ ! ਹੈ !! ਚੋਬਰ ਵਾਧਾ ।
ਸਾਰੀਆਂ- ਹੈ ! ਹੈ !! ਹੈ ! ਹੈ !! ਚੋਬਰ ਵਾਧਾ ।
ਬੁਢੀ- ਮੁੜ ਕਰ ਫੇਰ ਕਦੀ ਨਾ ਔਣਾਂ
ਡੂੰਘੀ ਨੀਂਦਰ ਸਦ ਹੀ ਸੌਣਾਂ
ਢੂੰਡ ਫਿਰੀ ਮੈਂ ਕਿਤੇ ਨਾ ਲਾਧਾ
ਹੈ ! ਹੈ !! ਹੈ ! ਹੈ !! ਚੋਬਰ ਵਾਧਾ ।
ਸਾਰੀਆਂ- ਹੈ ! ਹੈ !! ਹੈ ! ਹੈ !! ਚੋਬਰ ਵਾਧਾ ।
ਬੁਢੀ- ਇਹ ਸੀ ਕਲਗੀਧਰ ਦਾ ਮੇਲਾ
ਲੁਚੇ ਪੌਂਦੇ ਆਣ ਬਮੇਲਾ
ਜੇਹਾ ਬੀਜ ਤਿਹਾ ਫਲ ! ਖਾਧਾ
ਹੈ ! ਹੈ !! ਹੈ ! ਹੈ !! ਚੋਬਰ ਵਾਧਾ ।

---

*ਬੇਣੂਗੀ ।

ਸਾਰੀਆਂ– ਹੈ ! ਹੈ !! ਹੈ ! ਹੈ !! ਛੋਬਰ ਵਾਧਾ।

## ਦੁਵੈਯਾ

ਸੁਣਕੇ ਏਹ ਸਿਆਪਾ ਮੈਥੋਂ ਚੁਪ ਖਲੋ ਨਾ ਹੋਇਆ !
ਏਸ ਬੁਢੀ ਦੀ ਕਰ ਹਮਦਰਦੀ ਮੈਂ ਭੀ ਖਾਸਾ ਰੋਇਆ।
ਪੁਲਸ ਢੂੰਡਕੇ ਮੇਲੇ ਵਿਚੋਂ ਟੋਲਾ ਓਹ ਲਿਆਈ ।
ਜਿਸਨੇ ਛੋਬਰ ਮਾਰ ਜਾਨ ਤੋਂ ਬੁਢੀ ਦੇਹ ਪਿਟਾਈ।
ਦੋਵੇਂ ਧਿਰਾਂ ਬੰਦ ਕਰ ਲਈਆਂ ਹਥਕੜੀਆਂ ਕਰ ਜੜਕੇ।
ਹਵਾਲਾਤ ਵਿਚ ਕੈਦੀ ਕੀਤੇ ਸਾਰੇ ਬੁਧੂ ਫੜਕੇ।
ਫੇਰ ਇਹਨਾਂ ਦੀ ਕਿਸਮਤ ਦਾ ਜੋ ਹੋਇਆ ਸੀਗਾ ਲੇਖਾ।
ਅਸੀਂ ਆਪਣੀ ਅਖੋਂ ਭਾਇ਼ੋ ਅਗੇ ਮੂਲ ਨਾ ਦੇਖਾ।
ਏਸ ਵਾਸਤੇ ਕੁਝ ਨ ਲਿਖਦਾ ਹੋਰ ਕਿਤੇ ਵਲ ਟੁਰਦਾ।
ਇਸ ਮਲ ਦ ਲਿਖਾਂ ਝਮੇਲੇ ਜੋ ਦਿਲ ਫੁਰਨਾ ਫੁਰਦਾ।

## ਦੋਹਰਾ

ਤਦ ਮੈਂ ਏਥੋਂ ਨਿਕਲ ਕਰ ਮਨ ਵਿਚ ਕਰੀ ਵਿਚਾਰ।
ਜਿਤਨਾਂ ਮੈਥੋਂ ਹੋਸਕੇ ਮੇਲਾ ਦਿਆਂ ਸੁਧਾਰ।
ਜੱਥਾ ਯਥਾ ਹੀ ਸੰਗ ਸੀ ਪਹੁੰਚੇ ਹੋਰ ਬਜ਼ਾਰ ।
ਓਥੇ ਜਾਕਰ ਅਜਬ ਹੀ ਡਿਠੀ ਇਕ ਬਹਾਰ।

## ਦੁਵੈਯਾ

ਟੋਲਾ ਇਕ ਲੰਘਾੜੇ ਜਿਸ ਵਿਚ ਸੌ ਤੋਂ ਉਪਰ ਹੋਣੇ।
ਵਾਹੋ ਦਾਹੀ ਕਰੇ ਸਿਯਾਪਾ ਅਜਬ ਤਰਾਂ ਦੇ ਰੋਣੇ।
ਸਭ ਤੋਂ ਅੱਗੇ ਚਾਹੁੰਦੇ ਕੰਧੇ ਸੀੜ੍ਹੀ ਇਕ ਬਣਾਕੇ।
ਧਰੀ ਉਸ ਪਰ ਮੁਰਦਾ ਪਾਇਆ ਚਿੱਟੀ ਚੱਦਰ ਪਾਕੇ।
ਚਾਰੇ ਕਾਂਧੀ ਚੁਪ ਚੁਪਾਤੇ ਹੋਰ ਲੰਘਾੜੇ ਪਿੱਟਨ।
ਓਹਨਾਂ ਬੁਢੀਆਂ ਨਾਲੋਂ ਛੋਬਰ ਹੱਥ ਜ਼ੋਰ ਦੇ ਸਿੱਟਨ।
ਆਖਣ ਸਾਡਾ ਬੁਢਾ ਮੋਇਆ ਹੂ ! ਹੂ !! ਹੂ ! ਹੂ !! ਹੂ ! ਹੂ !!

ਸੌਹਰੇ ! ਅਤੇ ਬੇਸ਼ਰਮ !! ਅਸਾਨੂੰ ਆਖੇ ਪੋਥੀ ਵਾਲਾ ।
ਅਸੀ ਓਸਨੂੰ ਸਾਫ ਕਹਾਂਗੇ ਅਪਨਾ ਸੌਹਰਾ ! ਸਾਲਾ ! ।

## ਦੋਹਰਾ

ਮੈਂ:-ਮੈਂ ਆਖਿਆ ਤਿਸ ਜੱਟ ਨੂੰ ਸੁਣ ਓਇ ! ਪਾਉ ਨ ਖੱਪ ।
ਬਿਨਾਂ ਸਮਝਦੇ ਉਲੂਆ ! ਏਵੇਂ ਮਾਰ ਨ ਗੱਪ ।

## ਦੁਵੈਯਾ

ਵਿਚ ਓਸਦੇ ਜੋ ਕੁਛ ਲਿਖਯਾ ਉਸਦੀ ਸਮਝ ਨਾਂ ਤੈਨੂੰ ।
ਭ੍ਰਮ ਅਪਣਾਂ ਜੇ ਤੈ ਖੋਣਾਂ ਕਹੁ ਸਮਝਾਵਾਂ ਮੈਨੂੰ ।
ਸੌਹਰੇ ! ਜੱਟ !! ਬੇਸ਼ਰਮ ਤੁਸਾਨੂੰ ਕਹੇਨਾ ਪੋਥੀ ਵਾਲਾ ।
ਨਾਂ ਫਿਰ ਸਾਡੇ ਵਿਚੋਂ ਕੋਈ ਏਡੀ ਹਿੰਮਤ ਵਾਲਾ ।
ਪਰ ਜੋ ਸਹੁਰੇ ! ਜੱਟਾਂ ਤਾਂਈ ਆਖ ਰਹੇ ਦਿਨ ਧੌਲੇ ।
ਤੁਸੀ ਭੌਂਦੂਓ ! ਅੱਜ ਤੀਕ ਓਹ ਕਦੀ ਨਹੀਂ ਸਨ ਗੌਲੇ* ।
ਲਓ ਤੁਹਾਨੂੰ ਮੈਂ ਹੁਨ ਦਸਦਾ ਓਹ ਹਨ ਬਣੀਏ ਲਾਲੇ ।
ਸੌਹਰੇ ! ਅਤੇ ਬਿਸ਼ਰਮ !! ਜੱਟ !!! ਕਹਿ ਗਾਲਾਂ ਕੱਢਨ ਵਾਲੇ।
ਤੁਸੀ ਗਾਵੰਦੇ ਫਿਰਦੇ ਭੌਂਦੂ ਹੋਕਰ ਮਸਤ ਲੰਗਾੜੇ ।
ਓਹ ਗਾਲਾਂ ਜਦ ਕੱਢਨ ਬੁਰੀਆਂ ਕੰਨ ਕੋੜ ਦੇ ਸਾੜੇ † ।
ਉਸ ਪੋਥੀ ਵਿਚ ਸਗੋਂ ਭਾਈ ਗੱਲ ਇਹੋ ਹੀ ਦੱਸੀ ।
ਪਰ ਤੈਂ ਸੁਣੇ ਸੁਣਾਏ ਬਾਝੋਂ ਵੱਢੀ ਏਵੇਂ‡ ਰੱਸੀ ।
ਏਵੇਂ ਫਤਵਾ ਪੋਥੀ ਨੂੰ ਦੇ ਛੱਡ ਆਗਾਏ ਸਾਰੇ ।
ਤਦੇ ਆਪਣੀ ਖੋਟੀ ਕਰਨੀ ਸਮਝੋਂ ਰਹੀ ਕਨਾਰੇ ।

## ਦੋਹਰਾ

ਲੰਗਾੜਾ:- ਕਹੇ ਲੰਗਾੜਾ ਅਸਾਂ ਨੂੰ ਤੁਸੀਂ ਮਾਰਦੇ ਗੱਪ ।
ਰੱਸੀ ਦਾ ਕਰ ਦੱਸਦੇ ਏਵੇਂ ਸਾਨੂੰ ਸੱਪ ॥

* ਗੌਰ ਨਹੀਂ ਕੀਤੀ † ਸਾੜੇ ‡ ਫਸਤਾ

ਕੋਈ ਬਣੀਆ ਸ਼ਹਿਰ ਦਾ ਕੱਢੇ ਅਸਾ ਨਾਂ ਗਾਲ।
ਤੁਸੀਂ ਬਣਾਕੇ ਪੋਥੀਆਂ ਕਰਦੇ ਬੁਰੀ ਕੁਚਾਲ।

## ਦੁਵੈਯਾ

ਤਦ ਮੈਂ ਆਖਿਆ ਓਸ ਪੁਰਖ ਨੂੰ ਵਾਹਵਾ ! ਮੂਰਖ ਭੋਲੇ।
ਤੇਰੇ ਭਾਣੇ ਕੂੜ ਧਿਙਾਣੇ ਸਾਰੀ ਦੁਨੀਆਂ ਬੋਲੇ।
ਜੇਕਰ ਨਹੀਂ ਪਤੀਜ ਆਵੰਦੀ ਚੱਲ ਸੁਨਾਵਾਂ ਭਾਈ।
ਜਿਥੇ ਬਣੀਏ ਕੱਢਨ ਗਾਲਾਂ ਸੁਨ ਕਰ ਓਥੋਂ ਆਈ।
ਮੰਨ ਗਿਆ ਓਹ ਬੁਧੂ ਮੇਰੀ ਇਹ ਤਜਵੀਜ਼ ਸੁਖਾਲੀ।
ਤੁਰਿਆ ਮੇਰੇ ਨਾਲ ਨਾਲ ਹੋ ਕੇਵਲ ਇਕ ਪਲਾਲੀ।
ਛਡ ਜਥੇ ਨੂੰ ਮੈਂ ਭੀ ਆਇਆ ਲੈਕਰ ਉਸਨੂੰ ਨਾਲੇ।
ਆਏ ਵਿਚ ਬਜਾਰ ਓਸਦੇ ਜੋ ਸੀ ਵਿੱਚ ਵਿਚਾਲੇ।
ਏਥੇ ਹਟਾਂ ਵਾਲੇ ਸੀਗੇ ਬਹੁਤੇ ਹੀ ਹਲਵਾਈ।
ਸਾਰਾ ਮੇਲਾ ਓਥੇ ਨੂੰ ਸੀ ਕਰਦਾ ਆਵਾਜਾਈ।
ਐਨ ਟਿਕਾਣਾ ਸੀਗਾ ਸੰਟ੍ਰ ਮੇਲੇ ਦਾ ਓਹ ਗੱਭਾ।
ਗਾਲਾਂ ਸੁਨਣੇ ਖਾਤ੍ਰ ਸਾਨੂੰ ਠੀਕ ਠਿਕਾਣਾ ਲੱਭਾ।
ਹੱਟ ਇਕ ਹਲਵਾਈ ਦੀ ਢਿਗ ਅਸੀਂ ਬੈਠ ਗਏ ਦੋਵੇਂ।
ਮੈਂ ਆਖਿਆ ਲੈ ਸੁਣ ਹੁਣ ਗਾਲਾਂ ਪਰ ਜੇ ਚੁਪਕਾ ਹੋਵੇਂ।
ਏਸ ਵਕਤ ਵਿਚ ਮੇਲੇ ਦਾ ਕੀ ਅੰਤ ਏਸ ਥਾਂ ਆਵੇ।
ਟੋਲੇ ਉਪਰ ਟੋਲਾ ਆਵੇ ਗੀਤ ਗਾਵੰਦਾ ਜਾਵੇ।
ਇਸ ਮੌਕੇ ਪਰ ਜੋ ਕੁਝ ਹੋਣਾ ਓਹ ਲਿਖਿਆ ਵਿਚ ਨਸਰੇ।
ਪਾਠਕ ਜਨ ! ਹੇ ਖਿਮਾਂ ਕਰੀਂ ਤੂੰ ਰਹੀ ਸਹੀ ਜੋ ਕਸਰੇ।

# ਤੀਸਰਾ ਕਾਂਡ

ਇਸ ਵਕ਼ਤ ਮੇਲਾ ਪੂਰੇ ਜੋਬਨ ਵਿਚ ਹੈ, ਬਜ਼ਾਰਾਂ ਵਿਚ ਆਵਾਜਾਈ ਧੱਕਮ ਧੱਕਾ ਇਸ ਕਦਰ ਜੋਰ ਪਾ ਗਿਆ ਹੈ, ਕਿ ਵਿਚਦੀ ਪਾਰ ਲੰਘਣਾਂ ਇਕ ਜੋਰਾਵਰ ਦਰਯਾ ਨੂੰ ਚੀਰਨਾ ਹੈ, ਜੇ ਕਿਤੇ ਭੀੜ ਵਿਚ ਆਦਮੀ ਦਾ ਪੈਰ ਟਿਕਾਣਿਓਂ ਉਖੜ ਜਾਵੇ ਤਾਂਤਾਂ ਵਿਚਾਰਾ ਪੈਰਾਂ ਵਿਚ ਚਿਥਲਿਆ ਜਾਕੇ ਹੇਠਾਂ ਹੀ ਚਟਣੀਂ ਬਣੇ, ਪਰ ਜੇ ਭਲੀ ਕਿਸਮਤ ਨਾਲ ਉਤਾਹਾਂ ਚੁਕਿਆ ਜਾਵੇ ਤਦ ਪਾਣੀ ਦੇ ਹੜ੍ਹ ਵਾਂਗੂ ਚੰਗੇ ਭਾਗਾਂ ਨਾਲ ਹੀ ਕੰਢੇ ਲੱਗੇ॥

ਇਜੇਹੀ ਭੀੜ ਦੇ ਸਮੇਂ ਇਕ ਬੰਦ ਦੁਕਾਨ ਦੇ ਬੂਹੇ ਅੱਗੇ ਥੋੜਾ ਜੇਹਾ ਥਾਂ ਮੱਲਕੇ ਮੈਂ ਅਰ ਗਾਲਾਂ ਸੁਣਕੇ ਸੱਚ ਮੰਨਣ ਵਾਲਾ ਲੰਗਾੜਾ ਵੀ ਚੁਪ ਕੀਤੇ ਬੈਠੇ ਹਾਂ। ਸਾਡਾ ਬੈਠਣਾਂ ਕੇਵਲ ਤਜਰਬੇ ਲਈ ਹੈ ਪਰ ਕਿਸੇ ਨੂੰ ਕੀ ਪਤਾ ਹੈ? ਜੋ ਅਸੀਂ ਕੇਹੜੇ ਘਾਤ ਪਰ ਏਥੇ ਬੈਠੇ ਹਾਂ। ਸਾਡੇ ਲਾਗੇ ਹੀ ਸੱਜੇ ਪਾਸੇ ਵਲ ਇਕ ਘਿਰਲੇ ਵਰਗੇ ਮੋਟੇ ਹਲਵਾਈ ਦੀ ਦੁਕਾਨ ਹੈ। ਲਾਲਾ ਜੀ ਦਬਾ ਦਬ ਤੱਕੜੀ ਚਲਾ ਰਹੇ ਹਨ, ਅਰ ਪੇਂਡੂ ਲੋਕ ਪੈਸਿਆਂ ਦੀਆਂ ਬੁਕਾਂ ਭਰ ਭਰ ਕੇ ਲਈ ਆਉਂਦੇ ਤੇ ਮਠਿਆਈ ਦੇ ਪਲੇ ਭਰਕੇ ਲਈ ਜਾਂਦੇ ਹਨ "ਉਤੋਂ ਦਈਂ ਲਾਲਾ ਜੀ ਦਈਂ ਲਾਲਾ ਜੀ" ਹੋਰ ਪਈ ਹੁੰਦੀ ਹੈ। ਇੰਨੇ ਨੂੰ ਲੰਗਾੜਿਆਂ ਦਾ ਇਕ ਟੋਲਾ ਹੋਰ ਆ ਜਾਂਦਾ ਹੈ ਅਰ ਇਜੇਹੀ ਮਸਤ ਦਸ਼ਾ ਵਿਚ ਗਾਵੰਦਾ ਹੈ ਮਾਨੋਂ ਘੂਕ ਸੁਤਾ ਪਿਆ ਹੈ, ਹਥਾਂ ਵਿਚ ਸੋਟੇ, ਮੋਢਿਆਂ ਪਰ ਕੰਬਲਾਂ ਤੇੜਾਂ ਵਿਚ ਤੰਬੇ ਅਰ ਮੂੰਹ ਵਿਚ ਏਹ ਬੋਲੀ:-

ਬਲੇ! ਬੇਲੀਆ ਬੱਲੇ ਬੇਲੀਆ |.................
ਹਲਵਾਈਆਂ ਦੀ ਮੇਰੀ ਹੂੰ..............ਨੀ ਹਲਵਾਈਆਂ ਦੀ..............ਮੋਟਾ ਹਲਵਾਈ ਨਾਲੇ ਮਠਿਆਈ ਤੋਲਦਾ

ਹੈ ਅਰ ਵਿਚੋਂ ਹੀ ਆਖ ਜਾਂਦਾ ਹੈ ਦਿਓ ਪੈਸ ਲਓ ਮਠਿਆਈ ਅਰ ਇਸ ਗੁਮੰਤ੍ਰੀ ਟੋਲੇ ਵਲ ਨੂੰ ਮੁਖਾਤਬ ਹੋਕੇ ਕਹਿੰਦਾ ਹੈ:-

## ਸੌਹਰੇ ! ਬੇਸ਼ਰਮ !! ਜਟੜੇ !!!

ਬੇਟੀ.............................ਕਿਆ ਗੰਦ ਮੰਦ ਬੱਕੇ ਹੈਂ ਬਈਮਾਨ ਲੁਚੇ ਲੰਗਾੜੇ ! ਕਿਸੇ ਧੀ ਬਹੂ ਕੀ ਸ਼ਰਮ ! ਨਹੀਂ ਜੋ ਮੂੰਹ ਆਵੇ ਹੈ ਸੋਈ ਭੌਂਕੇ ਹੈ। ਸਾਲੇ ' ਕੁਤੇ ਹੈਂ ਕਿ ਔਰ ਕੁਛ ? ਗਾਓਂ ਕੇ ਜੱਟੜੋ 'ਚਲੋ' ਓਇ 'ਮਤ ਬੱਕੋ' ਖਬਰਦਾਰ ! ਮੂੰਹ ਸੰਭਾਲੋ ਅੱਗਾ ਦੇਖੋ ਲੋਪੜ ਮਾਰੂੰ ਤੋਂ ਮੂੰਹ ਤੋੜ ਡਾਲੂੰ ॥

ਲੰਗਾੜੇ ਗਿਰਨੀਆਂ ਖਾਂਦੇ ਜਾਂਦੇ ਹਨ, ਹਥਾਂ ਵਿਚ ਸੋਟੇ ਘੁੰਮਾਂਦੇ ਹਨ ਸਗੋਂ ਹੋਰ ਵੀ ਗੰਦ ਉੜਾਂਦੇ ਹਨ । ਕੋਈ ਡਿਗਦਾ ਹੈ ਕੋਈ ਢਹਿੰਦਾ ਹੈ ਕੋਈ ਬੋਲੀ ਪਾਂਦਾ ਹੈ, ਕੋਈ ਚੁਕਦਾ ਹੈ ਅਰ ਗਾਲਾਂ ਦੇਣ ਵਾਲੇ ਨੂੰ ਹੋਰ ਚਿੜਾਂਨ ਲਈ ਸਗੋਂ ਆਖਦਾ ਹੈ:-

ਆਹੋ ਨੀ...........ਧੀ ਹਲਵਾਈਆਂ ਦੀਏ........ ਤੈਨੂੰ...........ਜੱਟ........ਮੇਰੀ ਹੂੰ ਨੀ.......ਹਲਵਾਈਆਂ ਦੀਏ ਇਸਤਰਾਂ ਗੰਦ ਮੰਦ ਬੱਕਦੀ ਇਕ ਟੋਲੀ ਲੰਘ ਜਾਂਦੀ ਹੈ ਦੂਜੀ ਹੋਰ ਆਉਂਦੀ ਹੈ ॥

ਘੁੜਕੂ ਹਲਵਾਈ:-ਸਾਲੇ ! ਬੇਈ ਮਾਨ! ਔਰ ਆ ਗਏ ਬਦਮਾਸ਼ ਸਿਖੜੇ ਕਿਸੀ ਬਾਓਂ ਕੇ ਬੋਬੋ ਕੇ.................. ਸਾਲਾ ਏਕ ਹੈ ਹਜਾਰੋਂ ਕੋਹੀ ਭੂਤ ਚੜ੍ਹ ਰਹਾ ਹੈ। ਪਗੜੀਆਂ ਗਲੋਂ ਮੈਂ ਪੜ ਰਹੀ ਹੈਂ ਹਾਥੋਂ ਮੈਂ ਸ਼ਰਾਬ ਕੀ ਬੋਤਲੇਂ ਹੈਂ ਲੱਠੀਆਂ ਤੋਂ ਦੇਖੋ ਕਾਨੋਂ ਕੇ ਬੂੱਥ ਪਕੜੀ ਹੈਂ (ਹੱਥ ਵਿੱਚ ਪੱਕਾ ਵੱਟਾ ਸੇਰ ਚੁਕ ਕੇ ਇਕ ਦੀ ਵੱਲ ਨੂੰ) ਸਾਲੇ ! ਮੇਰੀ ਦੁਕਾਨ ਸੇ ਅੱਗੇ ਲੰਘ, ਨਹੀਂ ਤਾਂ ਯਹੀਂ ਮਾਰੂੰ ਚੁੱਪ !

ਹੀ ਨਹੀਂ ਸੀ ਲੈ ਫਿਰ ਅੱਜ ਤੇਰੀ ਇਹ ਆਸ਼ਾ ਗੁਰੂ ਕਲਗੀ-ਧਰ ਪੂਰੀ ਕਰਨਗੇ। ਕਿਉਂਕਿ ਸਾਡੀਆਂ ਦੁਕਾਨਾਂ ਇਜੇਹੇ ਮੌਕੇ ਪਰ ਹਨ ਕਿ ਸਭ ਬੁਰਾ ਭਲਾ ਏਥੇ ਨੂੰ ਹੀ ਲੰਘਦਾ ਹੈ ਖਿਆਲ ਹੈ ਕਿ ਸਿੰਘਾਂ ਦਾ ਵੀ ਜਰੂਰ ਕੋਈ ਨ ਕੋਈ ਜੱਥਾ ਸ਼ਬਦ ਪੜ੍ਹਦਾ ਲੰਘੇਗਾ।

ਜਦੋਂ ਏਹ ਦੋਵੇਂ ਜਣੇ ਪ੍ਰਸਪਰ ਗਲਾਂ ਬਾਤਾਂ ਕਰ ਰਹੇ ਸਨ ਤਦ ਮੇਰੇ ਨਾਲ ਦਾ ਲੰਗਾੜਾ (ਚੂੰਕਿ ਅਸੀਂ ਕੋਲ ਹੀ ਬੈਠੇ ਸਾਂ) ਸੁਣਕੇ ਹੈਰਾਨ ਹੁੰਦਾ ਸੀ ਅਰ ਇਹ ਮੰਨ ਚੁਕਾ ਸੀ ਕਿ ਵਾਕਈ ਸਾਡੀ ਨਿਸਬਤ ਲੋਕੀ ਬਹੁਤ ਬੁਰੇ ਖਿਯਾਲ ਪ੍ਰਗਟ ਕਰ ਰਹੇ ਹੁਨ ਅਰ ਸਚ ਮੁਚ ਜੋ ਕੁਝ ਅਸੀ ਕਰ ਰਹੇ ਹਾਂ ਓਹ ਬਹੁਤ ਬੁਰਾ ਹੈ। ਏਹ ਲੰਗਾੜਾ ਅਜੇ ਪਸਚਾਤਾਪ ਕਰਨ ਦਾ ਮੁੱਢ ਛੇੜਨ ਹੀ ਲੱਗਾ ਸੀ,ਤਾਹੀਓਂ ਖਬਰ ਕਿ ਓਸੇ ਬਾਜ਼ਾਰ ਵਿਚ ਦੀ ਢੋਲਕ ਤੇ ਛੈਣੇ ਧੱਮਧੱਮ ਬੱਜਦੇ ਔਂਦੇ ਹਨ। ਮੈਂ ਝੱਟ ਪੱਟ ਅਨਭਵ ਕਰ ਲਿਆ ਕਿ ਮੇਲੇ ਦੀ ਭੀੜ ਵਿਚ ਸ਼ਬਦ ਪਾਰਟੀ ਆ ਰਹੀ ਹੈ। ਅਜਬ ਨਹੀਂ ਕਿ ਸਾਡਾ ਜੱਥਾ ਹੀ ਹੋਵੇ। ਓਧਰ ਰਾਮਦਾਸ ਵੀ ਸਿੱਖਾਂ ਤੋਂ ਭਲੀ ਭਾਂਤ ਜਾਣੂੰ ਸੀ ਆਖਣ ਲੱਗਾ ਲੈ ਬਈ ਘੁੜਕੂ! ਜਾਣੋ ਗੁਰੂ ਪਰ ਧ੍ਰਨੀ ਤੋਂ ਪਤਾ ਲਗਦਾ ਹੈ ਕਿ ਸ਼ਬਦ ਪਾਰਟੀ ਆ ਰਹੀ ਹੈ।

ਇਨੇ ਨੂੰ ਮੈਂ ਆਪਣੇ ਨਾਲ ਦੇ ਲੰਗਾੜੇ ਨੂੰ ਆਖਿਆ ਕਿ ਤੂੰ ਏਸ ਬੰਦ ਦਰਵਾਜੇ ਦੇ ਕੁੰਡੇ ਪਰ ਪੈਰ ਧਰਕੇ ਬਨੇਰੇ ਨੂੰ ਹੱਥ ਪਾ ਕਰ ਉੱਚਾ ਚੜ੍ਹਕੇ ਪਛਾਨ ਤਾਂ ਸਹੀ ਕਿ ਏਹ ਜੱਥਾ ਆਪਣੇ ਨਾਲ ਦਾ ਹੀ ਔਂਦਾ ਹੈ ਜਾਂ ਕੋਈ ਹੋਰ?

ਜਦ ਉਸ ਮੇਰੇ ਨਾਲ ਦੇ ਬੁਰਛੇ ਨੇ ਉੱਦਮ ਕਰਕੇ ਡਿੱਠਾ ਤਦ ਆਖਨ ਲੱਗਾ ਜੀ ਠੀਕ ਮੈਂ ਪਛਾਨ ਲਏ ਹਨ ਏਹ ਤਾਂ ਤੁਹਾਡੇ ਨਾਲ ਦੇ ਗੁਰਮੱਤ ਪ੍ਰਚਾਰਕ ਜੱਥੇ ਦੇ ਹੀ ਸਿੰਘ ਹਨ। ਅਸੀ ਏਹ ਗੱਲਾਂ ਕਰ ਹੀ ਰਹੇ ਸਾਂ ਤਾਹੀਓਂ ਖਬਰ ਕਿ ਜੱਥਾ ਬੜੇ ਜ਼ੋਰ ਸ਼ੋਰ ਨਾਲ ਸ਼ਬਦ ਪੜ੍ਹਦਾ ਸਾਡੇ

ਕੋਲ ਹੀ ਆ ਪੁਜਾ ਏਸ ਵਕਤ ਜੱਥਾ ਜੋ ਸ਼ਬਦ ਪੜ੍ਹ ਰਿਹਾ ਸੀ ਸੋ ਇਹ ਸੀ:—

ਧਾਰਨਾ ਟੇਕ } ਅਤਿਊਚਾ ਅਤਿਊਚਾ ਤਾਂਕਾ ਦਰਬਾਰਾ।ਅਤਿਊਚਾ॥
ਅਤਿਊਚਾ ਤਾਕਾ ਦਰਬਾਰਾ ਅੰਤਨਹੀਂ ਕਿਛੁ ਪਾਰਾਵਾਰਾ। ਅਤਿ ਊਚਾ।
ਸੁਹਾਵੀ ਕਵਨ ਸੁਵੇਲਾ। ਜਿਤ ਪ੍ਰਭ ਮੇਲਾ
ਅਤਿ ਊਚਾ॰ ਆਦਿ

ਓਧਰ ਜੱਥਾ ਕੀਰਤਨ ਕਰਦਾ ਹੋਇਆ ਸਾਡੇ ਕੋਲ ਆ ਹੀ ਗਿਆ ਸੀ ਚੂੰਕਿ ਜੱਥੇ ਨੂੰ ਪ੍ਰਚਾਰ ਕਰਨ ਲਈ ਇਹ ਥਾਂ ਖ਼ਾਸ ਅਰ ਅਦੁਤੀ ਸੀ ਮੈਂ ਇਹ ਵੇਖਕੇ *ਸਕੱਤ੍ਰ ਸਾਹਿਬ ਨੂੰ ਸਮਝਾ ਦਿਤਾ ਕਿ ਤੁਸੀ ਜਥੇ ਨੂੰ ਬੇਨਤੀ ਕਰਕੇ ਕੋਈ ਘੰਟੇ ਦੇ ਕਰੀਬ ਏਥੇ ਹੀ ਠਹਿਰਾ ਕੇ ਕੀਰਤਨ ਕਰਾਓ। ਨਾਲ ਹੀ ਇਹ ਗੱਲ ਵੀ ਦੱਸ ਦਿਤੀ ਸੀ ਕਿ ਇਸ ਚੌਂਕ ਵਿਚਦੇ ਹਲ-ਵਾਈ ਖ਼ਾਸ ਕਰ ਅਸਾਡੀਆਂ ਹੀ ਗੱਲਾਂ ਕਰ ਰਹੇ ਹਨ।

ਇਸ ਲਈ ਜਰੂਰੀ ਸੀ ਕਿ ਜੱਥਾ ਕੁਝ ਚਿਰ ਠਹਿਰਕੇ ਏਥੇ ਪ੍ਰਚਾਰ ਕਰਦਾ। ਇਸ ਵਕਤ ਜੱਥਾ ਅਪਨੇ ਸ਼ਬਦ ਕੀਰ-ਤਨ ਵਿਚ ਮਗਨ ਸੀ, ਹਾਰਮੋਨੀਅਮ ਬਜ ਰਹੇ ਸਨ, ਸ਼ਬਦ ਖ਼ਲਕਤ ਪਰ ਅਸਰ ਪਾਨ ਵਾਲੀਆਂ ਧੁਨੀਆਂ ਕਢ ਰਹੇ ਸਨ। ਅਸੀਂ ਅਜੇ, ਗੱਲਾਂ ਕਰ ਹੀ ਰਹੇ ਸਾਂ ਕਿ ਸਾਨੂੰ ਇਕ ਐਸਾ ਅਵਸਰ ਮਿਲਿਆ ਜੋ ਸਾਡੇ ਲਈ ਅਤੀ ਲਾਭ ਦਾਇਕ ਸਾਬਤ ਹੋਇਆ ਇਹ ਕਿ ਚੜ੍ਹਦੇ ਰੁਖ ਵਲੋਂ ਲੰਗਾੜਿਆਂ ਦਾ ਇਕ ਹੋਰ ਟੋਲਾ ਜਲਸਾ ਕਰਦਾ ਆ ਨਿਕਲਿਆ ਓਧਰੋਂ ਔਣ ਵਾਲੀ ਖਲਕਤ ਲਈ ਘੁੜਕੂ ਦੀ ਹੱਟ ਸਾਡੇ ਨਾਲੋਂ

*ਭਾ: ਸੰਤੋਖ ਸਿੰਘ ਸਕੱਤ੍ਰ ਗੁਰਮਤ ਪ੍ਰਚਾਰਕ ਜੱਥਾ (ਸਲੇਮਪੁਰ) ਜੋ ਅੱਜ ਕੱਲ ਵਿਚ ਹੀ ਅਪਨੇ ਸਰੂਪ ਨੂੰ ਪਲਟਨ ਵਾਲਾ ਹੈ ਅਰਥਾਤ ਝਬਦੇ ਹੀ ਖਾਲਸਾ ਦੀਵਾਨ ਚਮਕੌਰ ਸਾਹਿਬ ਬਣਨ ਵਾਲਾ ਹੈ ਗੁਰੂ ਕਰੇ ਛੇਤੀ ਹੀ ਹੋਵੇ।

# ਚੌਥਾ ਕਾਂਡ

## ਲੈਕਚਰ

ਮੇਰੇ ਆਮ ਪੇਂਡੂ ਭ੍ਰਾਵੋ !

ਅਤੇ ਖਾਸ ਕਰ ਜ਼ਿਮੀਂਦਾਰ ਸਜਨੋ! ਤੁਹਾਨੂੰ ਅੱਜ ਤ੍ਰੈ ਦਿਨ ਹੋਏ ਹਨ ਕਿ ਘਰਾਂ ਦੇ ਕੰਮ ਛਡੇ, ਪਿਆਰੇ ਬਾਲ ਬੱਚੇ ਤੋਂ ਜੁਦਾ ਹੋਕੇ ਆਏ। ਜੇ ਨਾਲ ਲੈਕੇ ਆਏ ਤਦ ਸਫਰ ਦੇ ਅਨੇਕਾਂ ਦੁੱਖ ਤੇ ਕਸ਼ਟ ਸਹਾਰੇ। ਅਪਨੇ ਪਲਿਓਂ ਦੋ ਦੋ ਚਾਰ ਚਾਰ ਰੁਪਏ ਖਰਚ ਕੀਤੇ ਪਰ ਮਿਤ੍ਰੋ ਤੁਸੀ ਇਤਨੀ ਗੱਲ ਵੀ ਸੋਚੀ ਕਿ "ਤੁਸੀ ਏਥੇ ਕਿਉਂ ਆਏ ਸਾਓ ? ਏਥੇ ਆਕਰ ਖਟਿਆ ਕੀ ਹੈ ?"

ਇਹ ਮੇਲਾ ਕਲਗੀਧਰ ਸਚੇ ਪਾਤਸ਼ਾਹ ਦੀਨ ਦੁਨੀ ਦੇ ਵਾਲੀ ਦੇਸ ਰੱਖਕ ਸ੍ਰੀ ਗੁਰੂ **ਗੋਬਿੰਦ ਸਿੰਘ** ਜੀ ਮਹਾਰਾਜ ਦਾ ਹੈ। ਜੇਕਰ ਤੁਸੀ ਏਥੇ ਆਕੇ ਉਸ ਗੁਰੂ ਨੂੰ ਖੁਸ਼ ਕਰ ਲਿਆ ਤਦ ਤਾਂ ਤੁਹਾਡਾ ਏਥੇ ਆਵਨਾ ਨਿਰਾ ਸਫਲ ਹੈ ਅਰ ਤੁਸੀ ਬਹੁਤ ਹੀ ਕੁਝ ਖੱਟ ਲਿਆ ਹੈ। ਪਰ ਜੇ ਕਿਤੇ ਖੁਸ਼ ਹੋਣ ਦੀ ਥਾਂ ਓਹ ਪਿਤਾ ਨਾਰਾਜ਼ ਹੋਗਿਆ ਹੈ ਤਾਂ ਤਾਂ ਧ੍ਰਿਗ ਹੈ ਤੁਹਾਡੇ ਇਥੇ ਆਵਨ ਦਾ ਤੇ ਇਜੇਹਾ ਕੁਝ ਗਾਵਨ ਦਾ।

ਮੇਰੇ ਪਿਆਰੇ ਵੀਰੋ ਘਰਾਂ ਦੇ ਕੰਮ ਛਡੇ, ਗਵਾਹਾਂ ਨੂੰ ਵੱਢੀਆਂ ਦਿਤੀਆਂ, ਅਨੇਕਾਂ ਤਰਲੇ ਤੇ ਜ਼ਾਰੀਆਂ ਕੀਤੀਆਂ, ਵਕੀਲਾਂ ਦੇ ਪੇਟ ਭਰੇ, ਪੈਂਡੇ ਕੀਤੇ, ਭੁਖਾਂ ਤ੍ਰੇਹਾਂ ਕੱਟੀਆਂ॥ ਇਤਨੇ ਕਸ਼ਟ ਸਹਾਰਕੇ ਜਿਸ ਹਾਕਮ ਦੀ ਕਚੈਹਰੀ ਵਿਚ ਪੇਸ਼ ਹੋਏ ਓਥੇ ਜਾਕਰ ਜੇ ਚੰਗੇ ਬਿਯਾਨ ਨਾ ਦੇ ਸਕੇ ਤਾਂ ਚੁਪ

ਕਰਕੇ ਵੀ ਨਾ ਖਲੋਤੇ, ਅਰਥਾਤ ਉਸ ਹਾਕਮ ਦੀ ਉਸਤਤ ਕਰਨ ਦੀ ਥਾਂ ਸਗੋਂ ਨਿੰਦਾ ਕਰਨ ਲਗਪਏ। ਕੀ ਤੁਹਾਨੂੰ ਫਿਰ ਇਹ ਭਰੋਸਾ ਹੋ ਸਕਦਾ ਹੈ ਕਿ ਓਹ ਹਾਕਮ ਤੁਹਾਡੀ ਕਿਸਮਤ ਦਾ ਫੈਸਲਾ ਕਦੀ ਤੁਹਾਡੇ ਹੱਕ ਵਿਚ ਕਰ ਦੇਵੇਗਾ? ਕਦੀ ਨਹੀਂ।

ਭਾਵੇਂ ਕੀ ਤੁਸੀ ਸਚ ਮੁਚ ਆਪਣਾਂ ਦੀਨ ਤੇ ਦੁਨੀ ਦੋਵੇਂ ਨਹੀਂ ਹਾਰ ਬੈਠੇ? ਐ ਮੇਰੇ ਹਿੰਦੂ ਮੁਸਲਮਾਨ ਵੀਰੋ ਤੁਸੀ ਮੇਰੀ ਬੇਨਤੀ ਨੂੰ ਸੁਣਕੇ ਕਲਗੀਧਰ ਦੇ ਧੰਨਜਬਾਦੀ ਹੋਣੋ ਸਿਰ ਨਾ ਫੇਰ ਦੇਣਾ। ਮੈਂ ਇਹ ਸਾਬਤ ਕਰਾਂਗਾ ਕਿ ਤੁਹਾਨੂੰ ਵੀ ਗੁਰੂ ਕਲਗੀਧਰ ਜੀ ਦੇ ਧੰਨਜਵਾਦੀ ਹੋਣ ਵਿੱਚ ਸਿਖਾਂ ਨਾਲੋਂ ਘੱਟ ਨਹੀਂ ਰੈਹਣਾ ਚਾਹੀਦਾ॥

ਖਾਸ ਕਰ ਹਿੰਦੂ ਭਰਾਵਾਂ ਨੂੰ ਯਾਦ ਰਖਣਾ ਚਾਹੀਏ ਕਿ ਜਦ ਔਰੰਗਜ਼ੇਬ ਸਵਾ ਮਨ ਜੰਞੂ ਰੋਜ਼ ਉਤਾਰ ਕੇ ਅੰਨ ਖਾਂਦਾ ਸੀ ਤਦ ਕੀਹ ਆਸ ਹੋਸਕਦੀ ਸੀ ਕਿ ਹਿੰਦੂ ਕੌਮ ਅੱਜ ਤੋੜੀ ਭਾਰਤ ਵਰਖ ਵਿਚ ਜਿੰਦੀ ਜਾਗਦੀ ਰਹਿ ਜਾਂਦੀ। ਇਹ ਸਾਰੇ ਜੰਞੂ ਕੇਵਲ ਦੁਜਨਮਿਆਂਦੇ ਹੀ ਹੁੰਦੇ ਸਨ, ਫਿਰ ਕੀ ਹਿਸਾਬ ਹੈ ਕਿ ਬਾਕੀ ਹਿੰਦੂ ਕਿਤਨੇਕੁ ਧਰਮੋਂ ਪਤਤ ਕੀਤੇ ਜਾਂਦੇ ਹੋਣਗੇ।

ਪਰ ਹਾਇ! ਮੇਰੇ ਹਿੰਦੂ ਭਰਾਵੋ, ਕਲੇਜੇ ਤੇ ਹਥ ਰਖ ਕੇ ਸੋਚੋ ਕਿ ਉਸ ਭਿਯਾਨਕ ਸਮੇਂ ਵਿਚ ਕਸ਼ਮੀਰੀ ਬ੍ਰਾਹਮਣ ਕਾਲੇ ਖਾਂ ਸੂਬੇ ਦੇ ਸਤਾਏ ਹੋਏ ਸਾਡੇ ਧਰਮਧੁਜਾ ਸ੍ਰੀਗੁਰੂ **ਤੇਗ ਬਹਾਦਰ** ਸਾਹਿਬ ਜੀ ਦੇ ਹਜ਼ੂਰ ਇਥੇ ਹੀ ਆਕੇ ਪਿੱਟੇ ਸਨ। ਦੇਹਾਤੀ ਅਤੇ ਸ਼ਹਿਰੀ ਹਿੰਦੂ ਭਰਾਵੋ! ਕੀ ਓਹ ਦਿਹਾੜਾ ਤੁਹਾਨੂੰ ਭੁੱਲ ਗਿਆ ਹੈ ਕਿ ਜਦ ਇਸ ਭਾਰਤ ਭੂਮੀ ਦੇ ਟੁਕੜੇ ਵਿਚ ਤੁਹਾਡੇ ਵਡਿਆਂ ਨੂੰ ਸਿਰ ਲੁਕਾਣ ਲਈ ਸਵਾਏ ਇਸ ਪਰਮ ਪਵਿੱਤ੍ਰ ਨਿੱਕੀ ਜਿਹੀ ਟੁਕੜੀ ਸ੍ਰੀ **ਅਨੰਦ ਪੁਰ** ਤੋਂ ਹੋਰ ਕੋਈ ਥਾਂ ਨਹੀਂ ਸੀ, ਅਤੇ ਬਾਕੀ ਸਾਰੀ ਭਾਰਤ ਤੁਹਾ-ਡੀ ਕੌਮ ਦਾ ਬੇੜਾ ਡੋਬਣ ਲਈ ਇਕ ਡੂੰਘਾ ਤੇ ਖਾਰਾ ਸਾਗਰ

ਹੋ ਰਹੀ ਸੀ। ਉਸਦਿਨ ਤਾਂ ਤੁਹਾਡੇ ਵਡੇ "ਹੇ ਗੁਰੂ ! ਰਖ, ਹੇ ਗੁਰੂ ! ਰਖ ਅਰ ਤ੍ਰਾਹ ! ਤ੍ਰਾਹ ! ਕਰਦੇ ਇਥੇ ਆਏ ਸਨ॥

ਪਰ ਸ਼ੋਕ ਹੈ ! ਪੱਥਰ ਦਿਲ ਹਿੰਦੂ ਭਰਾਵੋ ! ਅਜ ਤੁਹਾਡੇ ਉਪਰ। ਕਿਉਂ ਜੋ ਤੁਸੀ ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਕੀਤੇ ਹੋਏ ਉਪਕਾਰ ਤੇ ਅਪਣੇ ਵਡਿਆਂ ਦੀ ਓਹ ਮਸੀਬਤ ਭੁਲਕੇ ਅਜ ਗੁਰੂ ਜੀ ਦਾ ਧੰਨਜਵਾਦ ਕਰਨ ਦੀ ਥਾਂ ਸਗੋਂ ਉਲਟੇ ਗੰਦ ਮੰਦ ਬੱਕ ਰਹੇ ਹੋ। ਅਫਸੋਸ ! ਸਦ ਅਫ਼ਸੋਸ!!ਦੀਨ ਦੁਨੀ ਦੇ ਰੱਖਕ ਸਤਿਗੁਰੂ ਜੀ ਨੇ ਪਜਾਰੀ ਜਿੰਦ ਨੂੰ ਤਲੀਪਰ ਧਰਕੇ ਦਿੱਲੀ ਵਿਚ ਅਪਨਾ ਪਰਮ ਪਵਿੱਤ੍ਰ ਸੀਸ ਤੁਹਾਡੇ ਸਿਰ ਸਦਕੇ ਕਰ ਦਿੱਤਾ, ਪਰ ਕੀ ਤੁਹਾਨੂੰ ਓਹ ਉਪਕਾਰ ਯਾਦ ਵੀ ਹਨ ? ਜੇ ਹੋਣ ਤਾਂ ਕੀ ਇਜੇਹੇ ਗੰਦੇ ਕੰਮ ਇਸ ਪਵਿੱਤ੍ਰ ਭੂਮੀ ਵਿਚ ਆਕੇ ਕਰੋ ? ਹੋਰ ਵੀ ਸ਼ੋਕ !

ਮੈਂ ਇਹ ਗੱਲ ਦੱਸ ਦੇਣੀ ਬੜੀ ਜਰੂਰੀ ਸਮਝਨਾ ਹਾਂ ਕਿ ਜਦ ਮੈਂ ਆਮ ਲੋਕਾਂ ਦਾ ਧਿਆਨ ਅਪਨੀ ਵਲ ਨੂੰ ਖਿੱਚ ਕੇ ਸੰਬੋਧਨ ਕਰਦਾ ਹੋਇਆ ਹਿੰਦੂ ਕਹਿਕੇ ਪੁਕਾਰ ਦਾ ਹਾਂ ਤਦ ਕਈ ਲੋਕ ਚੱਕ੍ਰਿਤ ਹੁੰਦੇ ਹਨ ਅਰ ਕਹਿੰਦੇ ਹਨ ਕਿ ਪੇਂਡੂ ਜੱਟ ਲੋਕ ਤਾਂ ਬਹੁਤਾ ਕਰਕੇ ਸਿਖ ਹੀ ਹੁੰਦੇ ਹਨ।

ਮੈਂ ਬੜੇ ਜ਼ੋਰ ਨਾਲ ਇਹ ਦੱਸਣਾ ਲੋੜਨਾ ਹਾਂ ਕਿ ਏਹ ਧੋਤੀ ਬੰਨ੍ਹ ਸਿਖ ੋ ਨਾਮ ਮਾਤ੍ਰ ਸਿਖ ਬਣੇ ਫਿਰਦੇ ਹਨ। ਏਹ ਅਸਲੋਂ ਅਸਿੱਖ ਹਨ ਪਰ ਇਹਨਾਂ ਜੱਟਾਂ ਨੂੰ ਸਾਫ਼ ਦਲੇਰੀ ਨਾਲ ਅਸੀਂ ਹਿੰਦੂ ਆਖਣੋਂ ਵੀ ਝਿਜਕਦੇ ਹਾਂ। ਤਦਨੰਤ੍ਰ ਜੱਟ ਲੋਕਾਂ ਦਾ ਝੁਕਾਉ ਹਿੰਦੂਆਂ ਵਲ ਨੂੰ ਹੋਨ ਕਰਕੇ ਇਸ ਹਾਲਤ ਵਿਚ ਹਾਲਾਂ ਇਹਨਾਂ ਨੂੰ ਬਹੁਤ ਕੁਝ ਹਿੰਦੂ ਹੀ ਕਿਹਾ ਜਾ ਸਕਦਾ ਹੈ। ਏਹ ਬੇਨਤੀ ਕੇਵਲ ਫਲਾਨਾ ਸਿੰਘਾ ਤੇ ਫਿਮਕਾ ਸਿੰਘਾ ਵਾਲੇ ਮਿਲ ਗੋਭਾ ਸਿੰਘਾਂ ਪ੍ਰਤੀ ਹੈ। ਇਹਨਾਂ ਤੋਂ ਬਿਨਾਂ ਮੇਰੇ ਲੈਕਚਰ ਦਾ ਬਹੁਤ ਸਾਰਾ ਹਿਸਾ ਖਾਸਕਰ ਮੋਨੇ ਹਿੰਦੂਆਂ ਦੀ ਸੇਵਾ ਵਿਚ ਹੈ ਜੋ ਗੁਰੂ ਸਾਹਿਬਾਨ ਦੇ ਲੱਖਾਂ

ਉਪਕਾਰਾਂ ਦਾ ਬਦਲਾ ਨਿਰਾ ਗੰਦ ਮੰਦ ਬੱਕ ਬੋਲਕੇ ਹੀ ਦੇਣਾਂ ਪਵਿਤ੍ਰ ਸਮਝਦੇ ਹਨ। ਅਪਨੇ ਆਪਨੂੰ ਸਾਫ ਹਿੰਦੂ ਮੰਨਦੇ ਤੇ ਹਿੰਦੂ ਜਾਤੀ ਵਿਚੋਂ ਹੀ ਹਨ॥

ਮੇਰੀ ਇਸ ਬਿਨਯ ਤੋਂ ਮੁਸਲਮਾਨ ਭਾਈ ਸ਼ਾਇਦ ਆਪਨੇ ਆਪਨੂੰ ਬਰੀ ਸਮਝਦੇ ਹੋਨ। ਅਰ ਕਹਿੰਦੇ ਹੋਨ ਕਿ ਸਾਡੀ ਜੋ ਮਰਜ਼ੀ ਹੈ ਸੋ ਏਥੇ ਪਏ ਬੋਲੀਏ। ਮੈਂ ਅਪਨੇ ਮੁਸਲਮ ਨ ਭਾਈਆਂ ਨੂੰ ਵੀ ਗੁਰੂ ਕਲਗੀਧਰ ਦੇ ਧੰਨਯਵਾਦੀ ਹੋਣ ਹਿਤ ਜ਼ਿੱਰ ਕਰਾਂਗਾ ਅਰ ਬੜੇ ਜ਼ੋਰ ਨਾਲ ਦਸਾਂਗਾ ਕਿ ਤੁਹਾਡੇ ਉਪਰ ਵੀ ਗੁਰੂ ਸਾਹਿਬ ਨੇ ਡਾਢਾ ਉਪਕਾਰ ਕੀਤਾ ਹੈ। ਕਿਉਂ ਜੋ ਤੁਸੀ ਪ੍ਰਮਾਰਥ ਦਾ ਰਸਤਾ ਭੁਲਕੇ ਬਿਵਹਾਰਕ ਅਰ ਮਜ਼ਹਬੀ ਮੈਦਾਨ ਦੀ ਤਅਸਬੀ ਔਝੜ ਵਿਚ ਪੈਕੇ ਅਸਲੀ ਟਿਕਾਨੇ ਸਿਰ ਅਪੜਨੋ ਰਹਿ ਗਏ ਸਾਓ। ਜੋ ਆਦਮੀ ਰਸਤਾ ਭੁਲ ਜਾਵੇ ਓਹ ਮੰਜ਼ਲ ਮਕਸੂਦ ਪਰ ਪੁਜਨ ਦੀ ਥਾਂ ਸਗੋਂ ਟੋਏ ਵਿਚ ਪੈਕੇ ਮਰਦਾ ਹੈ। ਉਸ ਆਦਮੀ ਨੂੰ ਰਸਤੇ ਪਾਨ ਵਾਲਾ ਭਾਵੇਂ ਘੂਰਕੇ ਪਾਵੇ ਭਾਵੇਂ ਪਿਆਰ ਨਾਲ ਪਾਵੇ ਹਰ ਹਾਲਤ ਰਸਤੇ ਪਾਣ ਵਾਲਾ **ਭੁੱਲੜ ਭਾਈ** ਦਾ ਅਸਲੀ ਹੇਤੂ ਹੈ। ਇਸ ਲਈ ਉਸਨੂੰ ਚਾਹੀਦਾ ਹੈ ਕਿ ਅਪਣੇ ਆਗੂ ਦਾ ਧੰਨਯਵਾਦੀ ਬਣੇ।

ਐ ਮੇਰੇ ਮੁਸਲਮਾਂਨ ਭਰਾਵੋ! ਤੁਹਾਡੇ ਵੱਡੇ, ਵਿਚਾਰੇ ਗ਼ਰੀਬ ਹਿੰਦੂਆਂ ਮਾਰਨ ਅਰ ਓਹਨਾਂ ਪਰ ਨੱਹਕੇ ਜ਼ੁਲਮ ਕਰਨ ਵਾਸਤੇ ਡਾਢੀ ਗਲਤੀ ਵਿਚ ਪਏ ਹੋਏ ਸਨ। ਓਹਨਾ ਨੂੰ ਕਲਗੀਧਰ ਪਿਤਾ ਨੇ ਪਹਿਲਾਂ ਪਿਯਾਰ ਨਾਲ, ਫਿਰ ਓਹਨਾਂ ਦੇ ਨਾ ਰਸਤੇ ਔਣ ਪਰ ਘੂਰ ਨਾਲ ਸਮਝਾਇਆ। ਏਹੋ ਕਾਰਨ ਹੈ ਕਿ ਤੁਹਾਡਾ ਖੁਰ ਖੋਜ ਇਤਨੇ ਅਤਿਯਾਚਾਰ ਕਰਕੇ ਵੀ ਇਸ ਭਾਰਤਭੂਮੀ ਵਿਚੋਂ ਨਹੀਂ ਮਿਟਾਯਾ ਇਸਲਈ ਜ਼ਰੂਰੀ ਹੈ ਕਿ ਸਿਖਾਂ ਅਤੇ ਹਿੰਦੂਆਂ ਦੇ ਨਾਲ ਹੀ ਤੁਸੀ ਵੀ

ਸ੍ਰੀ ਗੁਰੂ ਦਸਮੇਸ ਕਲਗੀਧਰ ਮਹਾਰਾਜ ਦੇ ਧੰਨਜਵਾਦੀ ਬਣੋ ॥

ਹਿੰਦੂਆਂ ਵਾਕੁਰ ਤੁਸੀ ਭੀ ਓਸੇ ਹਾਕਮ ਦੀ ਕਚਹਿਰੀ ਵਿਚ ਪੇਸ਼ ਹੋਏ ਹੋ ਯੋਗ ਨਹੀਂ ਕਿ ਅਪਨੇ ਹਾਕਮ ਦੇ ਸਾਹਮਣੇ ਬੁਰੇ ਬੋਲ ਕਰ ਉਸ ਕੋਲੋਂ ਸਜ਼ਾ ਦੇ ਭਾਗੀ ਬਣੋ ॥

ਮੰਨੀ ਹੋਈ ਗੱਲ ਹੈ ਕਿ ਜਿਸ ਮੁਲਕ ਅਤੇ ਜਿਸ ਰਾਜੇ ਦੀ ਰਾਜਸੀ (ਰਿਯਾਸਤ) ਵਿਚ ਕੋਈ ਓਪਰਾ (ਅਜਨਬੀ) ਆਦਮੀ ਜਾਕੇ ਦਾਖਲ ਹੋਵੇ, ਓਹ ਖਾਸ ਕਰ ਉਤਨੇ ਚਿਰ ਲਈ ਕਿ ਜਿਤਨੇ ਚਿਰ ਓਹ ਉਸ ਰਾਜ ਵਿਚ ਰਹੇ ਓਸੇ ਰਾਜੇ ਦੇ ਨਿਯਮ (ਕਾਨੂੰਨ) ਵਰਤੇ ਤਾਂਤੇ ਹੇ ਮੁਸਲਮਾਨ ਭਾਈਓ ! ਤੁਸੀ ਸਾਡੇ ਸ਼ਹਿਨਸ਼ਾਹ ਕਲਗੀਧਰ ਦੀ ਰਾਜਧਾਨੀ ਅਰਥਾਤ ਸ੍ਰੀ 'ਅਨੰਦਪੁਰ' ਸਾਹਿਬ ਜੀ ਵਿਚ ਆਏ ਹੋ ਸਾਡੇ ਗੁਰੂ ਦਾ ਹੁਕਮ ਹੈ ਕਿ ਮੂੰਹੋ ਬੁਰਾ ਬੋਲ ਨਹੀਂ ਬੋਲਣਾ ਚਾਹੀਦਾ "ਨਾਨਕ ਫਿਕੈ ਬੋਲੀਐ ਤਨ ਮਨ ਫਿਕਾ ਹੋਇ" (ਗੁਰੂ)

ਹੋਰ :-

'ਮੰਦਾ ਬੋਲ ਨ ਬੋਲੀਐ ਕਰਤਾਰੋਂ ਡਰੀਐ '(ਕਹਾਵਤ) ਤਾਂਤੇ ਤੁਸੀ ਇਸ ਕਾਨੂੰਨ ਨੂੰ ਵਰਤਦੇ ਹੋਏ ਉਸ ਕਾਦਰ ਕਰਤਾਰ ਕੋਲੋਂ ਡਰੋ ਤੇ ਨੀਵੇ ਰਹੋ ਮਰਨਾ ਸਭਨੇ ਹੈ । ਮੌਤ ਸਭਦੇ ਸਿਰ ਪਰ ਹੈ ਫਿਰ ਕਾਹਦੀ ਖਾਤਰ ਇਜੇਹੇ ਬੁਰੇ ਬੋਲਦੇ ਹੋ ? ਹੇ ਗਾਵਨ ਵਾਲੇ ਜਲਸਈ ਤੇ ਗੁਮੰਤ੍ਰੀ ਲੋਕੋ ' ਕੀ ਤੁਸੀ ਸਮਝਦੇ ਹੋ ਕਿ ਤੁਹਾਡੇ ਇਜੇਹੇ ਗੰਦੇ ਗੀਤ ਸੁਨਕੇ ਲੋਕੀ ਤੁਹਾਡੀ ਪ੍ਰਸ਼ੰਸਾ ਕਰ ਰਹੇ ਹਨ ? ਕਦੀ ਨਹੀਂ । ਅਜੇ ਥੋੜੀਹੀ ਦੇਰ ਹੋਈ ਹੈ ਕਿ ਸਰੇ ਬਜ਼ਾਰ ਇਕ ਹਲਵਾਈ ਤੁਹਾਨੂੰ

**ਸੌਹਰੇ ! ਬੇਸ਼ਰਮ !! ਜਟੜੇ !!!**

ਕਹਿੰਦਾ ਮੈਂ ਸੁਨਿਆ ਹੈ । ਹੋਰਵੀ ਸ਼ਹਿਰ ਦੇ ਬਨੀਏ ਬਕਾਲ ਤੁਹਾਨੂੰ ਬੁਰੀ ਜ਼ਬਾਨ ਨਾਲ ਕੋਸਦੇ ਅਤੇ ਸਪਸ਼ਟ ਗਾਲੀ ਅ

ਕੱਢ ਰਹੇ ਹਨ ॥

ਮੈਨੂੰ ਵਧੀਕ ਸ਼ੋਕ ! ਕਰਨ ਲਈ ਤਦੇ ਅਵਸਰ ਹੈ ਕਿ ਜਦ ਤੁਹਾਨੂੰ ਲੋਕ ਗਾਲੀਆਂ ਕਢਦੇ ਹੁੰਦੇ ਹਨ ਤਦ ਆਂਮਤੌਰ ਪਰ ਤੁਸੀ ਸਿਖਹੀ ਸਮਝੇ ਜਾਂਦੇ ਹੋ। ਇਹ ਤਾਂ ਮੈਂ ਦੱਸ ਹੀ ਆਇਆ ਹਾਂ ਕਿ ਤੁਸੀ ਸਿਖ ਨਹੀਂ ਹੋ। ਮੰਨ ਲਓ ਕਿ ਤੁਸੀ ਨਿਰੋਲ ਜੱਟ ਹੋ। ਪਰ ਏਹ ਗੱਲ ਵੀ ਮੈਂ ਸਹਾਰ (ਬ੍ਰਦਾਸ਼ਤ) ਨਹੀਂਕਰ ਸਕਦਾਕਿ ਤੁਹਾਡੀ ਜੱਟਾਂ ਦੀਵੀਇਹ ਦੁਰਦਸ਼ਾ ਹੋਵੇ। ਅਰ ਤੁਹਾਨੂੰ ਘੋਰੀ ਤੇ ਸੜੀ ਹੋਈ ਧੋਤੀ ਵਾਲੇ ਹਲਵਾਈ ਸੌਹਰੇ ! ਬੇਸ਼ਰਮ !! ਜੱਟ !!! ਆਖਣ ਸ਼ੋਕ ! ਮੈਂ ਤੁਹਾਡੀ ਇਸ ਹਾਲਤ ਪਰ ਤੁਹਾਨੂੰ ਲੱਖ ਲੱਖ ਧਿਰਕਾਰ ਦੇਂਦਾ ਹੋਇਆ ਫਿਰ ਵੀ ਸਮਝੌਤੀ ਦੇਂਦਾ ਹਾਂ ਕਿ ਤੁਸੀ ਕਿਉਂ ਭੁਲ ਅਰ ਅਗਿਆਨ ਵਿਚ ਪੈਕੇ ਸ਼ਹਿਰੀ ਲੋਕਾਂ ਤੋਂ ਬੁਰਾ ਭਲਾ ਅਖਵਾਨ ਦਾ ਕਾਰਣ ਬਣ ਰਹੇ ਹੋ। ਸੰਭਲੋ। ਤਕੜੇ ਹੋ ਜਾਓ ਅਜੇ ਕੁਝ ਨਹੀਂ ਵਿਗੜਿਆ ਅੱਖ ਨੂੰ ਪੁਟਕੇ ਜ਼ਰਾ ਤੱਕੋ ਤਾਂ ਸਹੀ ਕਿ ਤੁਸੀ ਕੀਹ ਕਰ ਰਹੇ ਹੋ? ਔਹ ਵੇਖੋ। ਸਾਹਮਣੇ ਕੋਠੇ ਦੇ ਬਨੇਰੇ ਪਰ ਕੌਨ ਬੈਠੀਆਂ ਹਨ? ਕੀ ਏ ਤੁਹਾਡੀਆਂ ਹੀ ਮਾਵਾਂ ਤੇ ਭੈਣਾਂ ਨਹੀਂ ਹਨ? ਕੀ ਤੁਸੀ ਇਜੇਹੇ ਗੰਦੇ ਗੀਤ ਅਪਨੀਆਂ ਹੀ ਮਾਵਾਂ ਤੇ ਭੈਣਾਂ ਨੂੰ ਨਹੀਂ ਸੁਨਾ ਰਹੇ? ਸ਼ੋਕ।

ਸ਼ਾਇਦ ਤੁਸੀ ਖਿਯਾਲ ਕਰਦੇ ਹੋਵੋਗੇ ਕਿ ਅਸੀ ਜੋ ਕੁਝ ਗਾਉਂਕੇ ਸੁਨਾ ਰਹੇ ਹਾਂ ਓਹ ਇਹਨਾਂ ਸ਼ਹਿਰੀ ਲੋਕਾਂ ਦੀਆਂ ਤ੍ਰੀਮਤਾਂ ਨੂੰ ਸੁਣਾਂਦੇ ਹਾਂ ਓਇ। ਬੁਧੂ ਜੱਟੋ। ਇਹਵੀ ਤੁਹਾਡੀ ਡਾਢੀ ਭੁਲ ਹੈ ਕਿਉਂਕੇ ਸ਼ਹਿਰੀ ਔਰਤਾਂ ਸਭ ਅਪਣੇ ੨ ਘਰ ਮੰਦਰਾਂ ਵਿਚ ਹਨ।

ਹਾਏ। ਅਗਿਯਾਨੀ ਉਜੱਡ ਜੱਟੋ ! ਤੁਸੀ ਜੋ ਗੰਦ ਮੰਦ ਬੱਕ ਰਹੇ ਹੋ ਓਹ ਤੁਹਾਡੀਆਂ ਹੀ ਧੀਆਂ ਭੈਣਾਂ ਤਮਾਮ ਬਜ਼ਾਰ ਦੇ ਬਨੇਰਿਆਂ ਪਰ ਬੈਠੀਆਂ ਸੁਨ ਰਹੀਆਂ ਹਨ। ਪਰ

ਮੂਰਖ ਲੋਕੋ ! ਤੁਸੀ ਅਪਨੀਆਂ ਮਾਵਾਂ ਭੈਣਾਂ ਅਗੇ ਨੱਚਦੇ ਟੱਪਦੇ ਰਤੀ ਸਰਮ ਨਹੀਂ ਕਰਦੇ ਇਸ ਗਲ ਨੂੰ ਤੁਸੀ ਸਮਝ ਨਹੀਂ ਸਕਦੇ ਕਿ ਤੁਸੀ ਆਪੋ ਵਿਚੋਂ ਦੀ ਇਕ ਦੂਜੇ ਦੀ ਮਾਂ ਭੈਣ ਨੂੰ ਬੁਰਾ ਭਲਾ ਬੋਲਦੇ ਹੋ ਗਾਵਨ ਵਾਲੇ ਤੁਸੀ ਤੇ ਅਸੀ ਸੁਨਣ ਵਾਲੀਆਂ ਸਾਡੀਆਂ ਤੁਹਾਡੀਆਂ ਮਾਵਾਂ ਭੈਣਾਂ ਕੀ ਏਹ ਅਸੀ ਤੁਸੀ ਸਾਰੇ ਹੀ ਅਪਨੇ ਪੈਰ ਤੇ ਆਪ ਕੁਹਾੜੇ ਨਹੀਂ ਮਾਰਦੇ ?

ਮੈਂ ਸਾਰੇ ਮੇਲੇ ਨੂੰ ਇਹ ਗੱਲ ਵੀ ਦੱਸ ਦੇਣੀ ਲੋੜਦਾ ਹਾਂ ਕਿ ਜੋ ਲੋਕ ਏਥੇ ਆਕਰ ਜਾਂ ਹੋਰ ਮੇਲਿਆਂ ਪਰ ਵੀ ਗੰਦ ਉਪਾਧੀਆਂ ਕਰਦੇ ਹਨ। ਏਹ ਨਿਰੇ ਜੱਟ ਹੀ ਨਹੀਂ ਹਨ । ਸਗੋਂ ਇਹਨਾਂ ਵਿਚ ਵਸੋਂ ਦੇ ਲਿਹਾਜ਼ ਨਾਲ ਹਿੰਦੂ, ਮੁਸਲਮਾਂਨ ਵੀ ਉਤਨੇ ਹੀ ਹਨ ਜਿਤਨੇਕੁ ਜ਼ਿਮੀਦਾਰ ਕਿਉਂਕਿ ਪਿੰਡਾਂ ਵਿਚ ਵਧੀਕ ਵਸੋਂ ਜ਼ਿਮੀਂਦਾਰਾਂ ਦੀ ਹੀ ਹੈ ਇਹੋ ਕਾਰਨ ਹੈ ਕਿ ਸਾਡੀਆਂ ਅਖਾਂ ਦੇ ਸਾਹਮਣੇ ਬਹੁਤ ਜੱਟ ਦਿਖਾਈ ਦਿੰਦੇ ਹਨ ।।

ਮੈਂ ਇਕ ਜੋਰਾਵਰੀ ਤੇ ਬਿਸਮਝੀ ਸ਼ਹਿਰੀ ਬਣੀਆਂ ਦੀ ਵੀ ਵੇਖ ਰਿਹਾ ਹਾਂ ਕਿ ਓਹ ਜਦ ਗਾਲਾਂ ਕਢਦੇ ਹਨ ਤਦੋਂ ਨਿਰੇ ਜੱਟਾਂ ਨੂੰ ਹੀ ਕਢਦੇ ਹਨ। ਮੇਰੇ ਇਸਤਰਾਂ ਆਖਣ ਤੋਂ ਮੇਰਾ ਏਹ ਭਾਵ ਨਹੀਂ ਕਿ ਮੈਂ ਜੱਟਾਂ ਨੂੰ ਸਾਫ ਬਰੀ ਕਰਨ ਦਾ ਯਤਨ ਕਰਦਾ ਹੋਵਾਂ । ਜਾਂ ਏਹਨਾਂ ਦਾ ਵਧੀਕ ਪੱਖੀ (ਹਾਮੀ) ਬਣਾਂ ਪਰ ਮੇਰਾ ਮਤਲਬ ਇਹ ਹੈ ਕਿ ਜਿਥੇ "ਸੌਹਰੇ ਬੇਸ਼ਰਮ ਜੱਟੜੇ" ਪੁਕਾਰਕੇ ਗਾਲਾਂ ਕਢੀਆਂ ਜਾ ਰਹੀਆਂ ਹਨ। ਓਥੇ ਸੌਹਰੇ ! ਬੇਸ਼ਰਮ" ਪੇਂਡੂ ਹਿੰਦੂ ਜਾਂ "ਸੌਹਰੇ ਬੇਸ਼ਰਮ" ਪੇਂਡੂ ਮੁਸਲਮਾਨ, ਆਦ ਕਿਉਂ ਨਹੀਂ ਕੱਸੇ ਜਾਂਦੇ ?

ਨਮੂਨੇ ਲਈ ਤੁਸੀ ਸਾਹਮਣੇ ਖਲੋਤੇ ਆਮ ਮੇਲੇ ਵਿਚੋਂ ਆਦਮੀਆਂ ਦੀ ਪ੍ਰੀਖਿਆ ਕਰ ਲੇਵੋ ਜਿਸਤੋਂ ਤੁਹਾਨੂੰ ਸਾਫ

ਪਤਾ ਪੈ ਜਾਵੇਗਾ ਕਿ ਜਿਤਨੀਕ ਪਿੰਡਾਂ ਵਿਚ ਜੱਟਾਂ (ਜ਼ਿਮੀ-ਦਾਰਾਂ) ਤੋਂ ਬਿਨਾਂ ਬਾਕੀ ਲੋਕਾਂ ਦੀ ਵਸੋਂ ਹੈ ਉਤਨੀ ਹੀ ਤਾਦਾਦ ਵਿਚ ਗੰਦ ਮੰਦ ਬਕਨ ਵਾਲੇ ਇਸ ਵਕਤ ਮੇਲੇ ਵਿਚ ਸ਼ਾਮਲ ਹਨ ਫਿਰ ਕੀ ਵਜਾ ਹੈ ? ਨਿਰੇ ਵਿਚਾਰੇ ਗਰੀਬ ਤੇ ਭੋਲੇ ਜੱਟ ਹੀ ਇਕ ਮੂੰਹ ਕੋਸੇ ਜਾਣ ?

ਹੁਨ ਮੈਂ ਅਪਨੀ ਪਿਛਲੀ ਬੇਨਤੀ ਨੂੰ ਯਾਦ ਕਰਕੇ ਫਿਰ ਦੁਬਾਰਾ ਉਹੋ ਪ੍ਰਸ਼ਨ ਕਰਦਾ ਹਾਂ ਜੋ ਅਪਨੇ ਲੈਕਚਰ ਦੇ ਅਰੰਭ ਕਾਲ ਵਿਚ ਕਰਕੇ ਆਇਆ ਸਾਂ ਅਰਥਾਤ ਆਮ ਲੋਕਾਂ ਨੂੰ ਪਛਦਾ ਹਾਂ ਕਿ ਤੁਹਾਨੂੰ ਇਸ ਮੇਲੇ ਪਰ ਆਵਨ ਦਾ ਲਾਭ ਕੀ ਹੋਇਆ ? ਦੁਨਯਾ ਵਿਚ ਜੋ ਕੰਮ ਕਰੀਦਾ ਹੈ ਸਭਾਂ ਅਪਨੇ ਨਫੇ ਨੁਕਸਾਨ ਦੀ ਸੂਝ ਵਿਚ ਕਰੀਦਾ ਹੈ ਪਰ ਤੁਸੀ ਇਜੇਹੇ ਬਧੂ ਸੁਦਾਗਰ ਹੋ ਕਿ ਅਪਨੇ ਲਾਭ ਟੋਟ ਦੀ ਖਬਰ ਹੀ ਨਹੀਂ ਰਖਦੇ । ਤੁਸੀ ਨਹੀਂ ਸਮਝਦੇ ਕਿ ਇਜੇਹਾ ਗੰਦ ਮੰਦ ਬੋਲਨ ਵਿਚ ਸਵਾਏ ਅਪਨਾ ਆਤਮਾ ਪਾਪੀ ਤੇ ਜ਼ਬਾਨ ਗੰਦੀ ਕਰਨ ਤੋਂ ਹੋਰ ਪੱਲੇ ਕੱਖ ਨਹੀਂ ਪੈਂਦਾ ॥

ਐ ਮਿਤ੍ਰੋ ! ਚਾਰ ਦਿਨ ਹੋਏ ਹਨ ਕਿ ਤੁਸੀ ਸ਼ਹਿਰੀ ਹਲ-ਵਾਈ ਤੇ ਬਣੀਏ ਲੋਕਾਂ ਨੂੰ ਹਰਤਰਾਂ ਨਾਲ ਕੜਾ ਕੜ ਪੈਸੇ ਖਟਾ ਰਹੇ ਹੋ । ਹਰ ਇਕ ਗਰੀਬ ਤੋਂ ਗ੍ਰੀਬ ਆਪਨੀ ਲੰਗੋਟੀ ਅਥਵਾ ਪਗੜੀ ਦੇ ਲੜੋਂ ਇਕ ੨ ਦੋ ੨ ਰੁਪੈ ਦੇ ਟਕੇ ਖੋਹਲਕੇ ਖਾ ਚੁਕਾ ਹੈ ਜਿਹਨਾਂ ਨੂੰ ਇਤਨੇ ਟਕੇ ਖਟਾਏ ਓਹਨਾਂ ਤੋਂ ਖਟਿਆ ਕੀ ? "ਸੌਹਰੇ ! ਬੇਸ਼ਰਮ ਜਟ" ਆਦਿ ਗਾਲਾਂ ?

ਸ਼ਾਬਾਸ਼ ਵੇਚੀਆਂ ਵੀ ਗਾਲਾਂ ! ਖਰੀਦਿਆਂ ਵੀ ਗਾਲਾਂ ਲਾਨਤ ਨਹੀਂ ਤਾਂ ਤੁਹਾਡੀ ਅਕਲ ਪਰ ਹੋਰ ਕੀ ?

ਹੁਨ ਮੈਂ ਤੁਹਾਡੇ ਰਾਗ ਪਰ ਵੀ ਵਧੀਕ ਆਸਚਰਜ ਮੰਨਦਾ ਹਾਂ ਕਿਉਂ ਜੋ ਤੁਹਾਨੂੰ ਕੋਈ ਰਾਗ ਵੀ ਤਾਂ ਅਲਾਪਣਾ ਨਹੀਂ ਨਾਂ ਔਂਦਾ । ਭਲਾ ਕੋਈ ਸਮਝਦਾਰ ਆਦਮੀ ਤੁਹਾਡੇ ਗੀਤਾਂ ਨੂੰ ਸੁਨਕੇ ਕੀ ਆਖਦਾ ਹੋਊ ? ਰੱਬ ਨਾਂ ਕਰੇ ਕਿ ਕੋਈ

ਪਰਦੇਸੀ ਆਦਮੀ ਅੱਜ ਦਿਨ "ਹੋਲੇ ਮਹੱਲੇ" ਦੀ ਇਸ ਗਿਰੀ ਹੋਈ ਦਸ਼ਾ ਵਿਚ ਦਰਸ਼ਨ ਕਰਨ ਹਿਤ ਕਿਸੇ ਗੈਰ ਮੁਲਕ ਤੋਂ ਆ ਜਾਵੇ ਭਲਾ ਤੁਹਾਡਾ ਇਹ ਉਤ ਪਟਾਂਗ ਰਾਗ ਸੁਨਕੇ ਕੀ ਕਹੇ ? ਚੰਗਾ ਹੋਵੇ ਜੋ ਤੁਸੀ ਸਾਡੀ ਰੀਸੇ ਕੋਈ ਹੱਛਾ ਰਾਗ ਹੀ ਗਾਵਨ ਲੱਗ ਜਾਵੋ। ਇਸ ਲਈ ਮੈਂ ਨਮੂਨੇ ਮਾਤਰ ਅਪਨੇ ਲੈਕਚਰ ਵਿਚ ਹੀ ਤੁਹਾਨੂੰ ਗਾਕੇ ਸੁਨਾਂਦਾ ਹਾਂ:—

ਤਰਜ਼—ਪਦ ਫਿਰਨਾਂ ਛੰਦ

ਹਿੰਦੂ, ਮੁਸਲਮਾਨ ਜੱਟ ਜਿਮੀਂਦਾਰ ਓਇ
ਸੁਨੋ ਮੇਰੀ ਬੇਨਤੀ ਕਹਾਂ ਪੁਕਾਰ ਓਇ।
ਗੰਦੇ ਗੀਤ ਏਥੇ ਆ ਰਹੇ ਉਚਾਰ ਜੇ
ਲਖ ਲਖ ਵਾਰ ਤੁਸਾਨੂੰ ਧਿਰਕਾਰ ਜੇ ॥ ੧ ॥
ਸਾਲ ਪਿਛੋਂ ਏਥੇ ਅੱਜ ਢੱਲ ਆਏ ਸੀ
ਬਾਲ ਬੱਚਾ ਸਾਰਾ ਸੰਗ ਵੀ ਲਿਆਏ ਸੀ।
ਧੰਨਜਵਾਦ ਛੱਡ ਗੰਦੀ ਕੀਤੀ ਕਾਰ ਜੇ
ਲਖ ਲਖ ਵਾਰ॰ ॥ ੨ ॥
ਮਾਵਾਂ, ਭੈਣਾਂ ਸਾਡੀਆਂ ਬਨੇਰੇ ਬੈਠੀਆਂ
ਏਸ ਗੰਦ ਮੰਦ ਨੂੰ ਸੁਨਣ ਐਠੀਆਂ।
ਤੁਸੀ ਏਹਨਾਂ ਅੱਗੇ ਨੱਚਦੇ ਨਚਾਰ ਜੇ
ਲਖ ਲਖ ਵਾਰ॰ ॥ ੩ ॥
ਡਾਢੇ ਬਦਨਾਮ ਤੁਸੀਂ ਹੋਏ ਜੱਟ ਓਏ
ਆਪਣਾ ਹੀ ਜੁਗਾ ਆਪ ਰਹੇ ਪੱਟ ਓਇ।
ਆਪਣੇ ਹੀ ਪੈਰ ਮਾਰਦੇ ਕੁਠਾਰ ਜੇ
ਲਖ ਲਖ ਵਾਰ॰ ॥ ੪ ॥
ਏਹਨਾਂ ਗੰਦੇ ਗੀਤਾਂ ਨੇ ਹਜ਼ਾਰ ਜੱਟੀਆਂ
ਲੁਚੀਆਂ ਬਣਾਕੇ ਘਰ ਬਾਰੋਂ ਪੱਟੀਆਂ।
ਸਿਖ ਕੇ ਤੇ ਜਾਣ ਏਥੋਂ ਭੜੀ ਕਾਰ ਜੇ
ਲਖ ਲਖ ਵਾਰ॰ ॥ ੫ ॥

ਸਾਰਾ ਸਾਲ ਤਿੰਞਣਾਂ ਦੇ ਵਿਚ ਜਾਇਕੇ
ਕਰਨ ਬਤੀਤ ਏਹੋ ਗੀਤ ਗਾਇਕੇ।
ਦੂਜੇ ਵਰਹੇ ਲਈ ਤੁਸੀ ਫੇਰ ਤਿਯਾਰ ਜੇ
ਲਖ ਲਖ ਵਾਰਃ ॥ ੬ ॥
ਜਾਣ ਜੇ ਸਭਾ ਦੇ ਵਿਚ ਏਹੋ ਤੀਵੀਂਆਂ
ਗੁਰੂ ਦੇ ਸ਼ਬਦ ਸੁਨ ਹੋਣ ਖੀਵੀਆਂ।
ਇਕ ਸਾਲ ਵਿਚ ਹੀ ਹੋਵੇ ਸੁਧਾਰ ਜੇ
ਲਖ ਲਖ ਵਾਰਃ ॥ ੭ ॥
ਆਓ ਟਲ ਜਾਓ ਅਜੇ ਹਈ ਵੇਲੜਾ
ਜਾਵੇਗਾ ਵਿਛੜ ਇਹ ਤਾਂ ਸਾਰਾ ਮੇਲੜਾ॥
ਫੇਰ ਪਛਤਾਓਗੇ ਬਣੇ ਕੀ ਯਾਰ ਜੇ
ਲਖ ਲਖ ਵਾਰ ਤੁਸਾਂਨੂੰ ਪਿਕਾਰ ਜੇ ॥ ੮॥

## ਹੋਰ:—

ਤਰਜ਼—ਬਿਜੇਦੰਡਕ ਛੰਦ

ਜੱਟੋ ਹੱਟੋ ਇਸ ਬੁਰੀ ਬਦਚਾਲ ਕੋਲੋਂ
ਤੁਸੀ ਹੋਏ ਬਦਨਾਮ ਜਹਾਨ ਉਤੇ।
ਲੋਕੀ ਤੁਸਾਨੂੰ ਆਖਦੇ ਸਿੱਖ ਸਾਰੇ
ਜੱਟ ਸਿਖ ਹੈ ਤੁਸਾਂ ਅਖਾਨ ਉਤੇ।
ਗਾਲਾਂ ਦੇਣ ਬੇਹੱਦੀਆਂ ਨੂੰ ਕੱਲ ਬਣੀਏ
ਸੌਹਰੇ ਆਖਦੇ ਹਨ ਬੇਈਮਾਨ ਉਤੇ।
ਫਿਰ ਵੀ ਸ਼ਰਮ ਨਾਂ ਤੁਸੀ ਬੇਸ਼ਰਮ ਹੋਏ
ਫਿਰੋ ਗਾਂਵਦੇ ਸ਼ਕਲ ਹੈਵਾਨ ਉਤੇ।
ਖੁਲੇ ਵਾਲ ਹਨ ਗਲਾਂ ਦੇ ਵਿਚ ਪਾਏ
ਸੋਟਾ ਹੱਥ ਲੜਾਈ ਸਮਾਨ ਉਤੇ।
ਬੋਤਲ ਕੱਛ ਸ਼ਰਾਬ ਦੀ ਪਕੜ ਪੀਂਦੇ
ਹੈਂਕੜ ਦਾਰ ਹੋ ਬਣੇ ਗੁਮਾਨ ਉਤੇ॥

ਲਾਨ ! ਤਾਨ ਦੀ ਸ਼ਰਮ ਨਾਂ ਮੂਲ ਰੱਖੀ
ਕੇਜਰ ਬਣੇ ਹੋ ਹਾਏ ! ਅਗਿਆਨ ਉਤੇ ।
ਨਹੀਂ ਦੰਗੇ ਫਸਾਦ ਤੋਂ ਮੂਲ ਡਰਦੇ
ਪੁਲਸ ਫਿਰਦੀ ਹੈ ਤੁਸਾਂ ਫਸਾਨ ਉਤੇ ।
ਕੈਦੀ ਬਣੋਗੇ ਏਸੇ ਹੀ ਹਾਲ ਅੰਦਰ
ਫਿਰਦੇ ਰਹੇ ਜੇ ਤਨਕ ਹੀ ਆਨ ਉਤੇ ।
ਅੱਜ ਆਏ ਹੋ ਪਿਤਾ ਦੀ ਯਾਤ੍ਰਾ ਨੂੰ
ਬੁਰਾ ਲਫਜ਼ ਨਾ ਧਰੋ ਜ਼ਬਾਨ ਉਤੇ ।
ਜੇਕਰ ਗਾਵਣਾਂ ਹਈ ਜਰੂਰ ਭਾਈ
ਆਓ ਦਸੀਏ ਅਸੀਂ ਕੁਝ ਗਾਨ ਉਤੇ ।
ਸਾਡੇ ਗੀਤ ਪ੍ਰੀਤ ਦੇ ਨਾਲ ਸੁਣਕੇ
ਕਰੋ ਕੰਠ ਇਹ ਗੀਤ ਗਿਆਨ ਉਤੇ ।
ਫਿਰੋ ਗਾਵੰਦੇ ਕੋਈ ਨਾ ਰੋਕ ਸੱਕੇ
ਭਜਨ ਕਰੋ ਜੋ ਫਰਜ਼ ਇਨਸਾਨ ਉਤੇ ॥

—o—

ਪਦ ਫਿਰਨਾਂ ਛੰਦ :—

ਧੰਨ ਸਾਡੇ ਗੁਰੂ ਸੱਚੇ ਪਾਤਸ਼ਾਹ ਜੀ
ਸਾਨੂੰ ਪਾਪੀਆਂ ਨੂੰ ਪਾਇਆ ਸਿਧੇ ਰਾਹ ਜੀ ।
ਅੱਜ ਅਸੀਂ ਏਥੇ ਸਾਲ ਪਿਛੋਂ ਆਏ ਹਾਂ
ਭੁਲਾਂ ਮੇਟ ਦੇਵੋ ਜੀ ਸ਼ਰਨ ਆਏ ਹਾਂ ॥
ਕੀਤੇ ਜੇਹੜੇ ਪਾਪ ਅਸ਼ੀਂ ਏਥੇ ਆਇਕੇ
ਸਾਰੇ ਬਖਸ਼ਾਈਏ ਜੀ ਸ਼ਬਦ ਗਾਇਕੇ ।
ਭੁੱਲ ਗਏ ਸੀਗ ਤੁਸੀਂ ਰਾਹ ਪਾਏ ਹਾਂ
ਭੁੱਲਾਂ ਮੇਟ ਦੇਵੋ ਜੀ ਸ਼ਰਨ ਆਏ ਹਾਂ ॥
ਸਾਡੇ ਲਈ ਤੁਸੀ ਕੀਤੇ ਉਪਕਾਰ ਸੀ
ਅਸੀਂ ਪਾਪੀ ਬੈਠੇ ਸਭੋ ਹੈ ਵਿਸਾਰ ਜੀ ।
ਅੱਜ ਅਸੀਂ ਫੇਰ ਮੁਖ.ਫੇਰ ਆਏ ਹਾਂ

ਭੁੱਲਾਂ ਮੇਟ ਦੇਵੋ ਜੀ ਸ਼ਰਨ ਆਏ ਹਾਂ॥
ਧੰਨ ਗੁਰੂ ਧੰਨ ਗੁਰੂ ਧੰਨ ਗੁਰੂ ਜੀ
ਵਾਰੀ ਬਲਿਹਾਰੀ ਸਾਫ ਕੀਤੇ ਉਰ ਜੀ।
ਘੱਤਕੇ ਕੁਠਾਲੀ ਵਿਚ ਅਸੀਂ ਤਾਏਹਾਂ
ਭੁੱਲਾਂ ਮੇਟ ਦੇਵੋ ਜੀ ਸ਼ਰਨ ਆਏ ਹਾਂ॥
ਸਾਡੇ ਜਿਹਾ ਪਾਪੀ, ਨਾਂ ਦਿਆਲ ਆਪਸਾ
ਮੇਟ ਦਿਤਾ ਸਾਡਾ ਜੇਹੜਾ ਤੀਜਾ ਤਾਪਸਾ।
ਧੰਨਜਵਾਦ ਆਪਦਾ ਕਰਨ ਆਏ ਹਾਂ
ਭੁੱਲਾਂ ਮੇਟ ਦੇਵੋ ਜੀ ਸ਼ਰਨ ਆਏ ਹਾਂ॥
ਅਨਪੜ੍ਹ ਲੋਕ ਅਸੀਂ 'ਕੀ ਸੇ ਜਾਣਦੇ'
ਕੀਤੇ ਉਪਕਾਰ ਅਸੀਂ ਕੀ ਪਛਾਣਦੇ।
ਸਾਡੇ ਖੋਟੇ ਭਾਗਾਂ ਨੇ ਅਸੀਂ ਭੁਲਾਏ ਹਾਂ
ਭੁਲਾਂ ਮੇਟ ਦੇਵੋ ਜੀ ਸ਼ਰਨ ਆਏ ਹਾਂ॥
ਅੱਜ ਤੋਂ ਨਾਂ ਫੇਰ ਐਸਾ ਕੰਮ ਕਰੀਏ
ਗੁਰੂ ਮਹਾਰਾਜ ਤੈਥੋਂ ਸਦਾ ਡਰੀਏ।
ਭੁਲੀਏ ਨਾਂ ਪੱਟੀ ਅੱਜ ਜੋ ਭੜਾਏ ਹਾਂ
ਭੁਲਾਂ ਮੇਟ ਦੇਵੋ ਜੀ ਸ਼ਰਨ ਆਏ ਹਾਂ॥
ਛੱਡਕੇ ਤੇ ਗੀਤਾ ਨੂੰ ਸ਼ਬਦ ਪੜ੍ਹੀਏ
ਢੋਲਕਾਂ ਪ੍ਰੇਮ ਨਾਲ ਖੂਬ ਮੜ੍ਹੀਏ।
ਖਾਇਕੇ ਕਸਮ ਗੀਤ ਛੱਡ ਆਏ ਹਾਂ
ਭੁਲਾਂ ਮੇਟ ਦੇਵੋ ਜੀ ਸ਼ਰਨ ਆਏ ਹਾਂ॥

## ਲੈਕਚਰ ਦੀ ਸਮਾਪਤੀ ਪਰ ਅੰਤਮ ਬੇਨਤੀ

ਮੇਰੇ ਹਿੰਦੂ, ਮੁਸਲਮਾਨ, ਜੱਟ, ਸਿਖ ਤੇ ਹੋਰ ਮਜਹਬ, ਅਰ ਜਾਤ ਕੌਮ ਦੇ ਭਰਾਵੋ!

ਮੈਂ ਹੁਣ ਤੀਕ ਤੁਹਾਡੀ ਸੇਵਾ ਵਿਚ ਬੇਨਤੀ ਕਰਕੇ ਤੁਹਾਡੀਆਂ ਬੁਰਾਈਆਂ (ਜੋ ਤੁਸੀ ਆਮ ਮੇਲਿਆਂ ਪਰ ਅਰ

ਖਾਸ ਕਰ ਇਸ ਹੋਲੇ ਮਹੱਲੇ ਪਰ ਕਰ ਰਹੇ ਹੋ) ਬਹੁਤ ਹੀ ਪੇਸ਼ ਕੀਤੀਆਂ ਹਨ। ਅੰਤ ਵਿਚ ਮੈਂ ਤੁਹਾਡੇ ਕੋਲੋਂ ਕਿਸੇ ਦਾ ਹਿਰਦਾ ਦੁਖਾਨ ਦੀ ਖਿਮਾਂ ਮੰਗਦਾ ਹੋਇਆ ਅਪਨੇ ਲੈਕਚਰ ਦੀ ਸਮਾਪਤੀ ਕਰਦਾ ਹਾਂ ਅਰ ਆਸ਼ਾ ਕਰਦਾ ਹਾਂ ਕਿ ਇਸ ਲੈਕਚਰ ਨੂੰ ਸੁਨਣੇ ਵਾਲੇ ਸਜਨਾਂ ਵਿਚੋਂ ਕੋਈ ਇਜੇਹਾ ਪੱਥਰ ਦਿਲ ਨਾ ਹੋਊ ਜੋ ਕਦੀ ਫਿਰ ਇਜੇਹੇ ਕੁਕਰਮ ਕਰਨ ਨੂੰ ਤਿਆਰ ਹੋਊ। ਸਗੋਂ ਇਜੇਹਾ ਯਤਨ ਕਰਨ ਵਾਲੇ ਵਧੀਕ ਹੋਨਗੇ ਜੋ ਸੁਨਕੇ ਆਪ ਲੈਕਚਰਾਰ ਬਣ ਕਰ ਦੂਜਿਆਂ ਨੂੰ ਪ੍ਰੇਰਕੇ ਇਸ ਮਹਾਂ ਭਯਾਨਕ ਕੁਰੀਤ ਵਲੋਂ ਹਟਾ ਕਰ ਵਾਹਿਗੁਰੂ ਦੇ ਭਜਨ ਵਿਚ ਜੋੜਨਗੇ।

ਅਰ ਮੈਂ ਕੀਟ ਦੀਆਂ ਭੁਲਾਂ ਪਰ ਖਿਮਾਂ ਦੀ ਨਜ਼ਰ ਨਾਲ ਤਕਦੇ ਹੋਏ ਲਾਭ ਉਠਾਨਗੇ। ਦੂਜਿਆਂ ਨੂੰ ਲਾਭ ਦੇਕੇ ਮੈਨੂੰ ਅਰ ਸਾਡੇ ਸਿਖ ਪੰਥ ਨੂੰ ਅਪਨਾ ਧੰਨਵਾਦੀ ਬਨਾਨਗੇ। ਮੈਂ ਹਣ ਅੰਤ ਵਿਚ ਫਤੇ ਜਗਾਕੇ ਬੱਸ ਕਰਦਾ ਹਾਂ।

## ਵਾਹਿਗੁਰੂ ਜੀ ਕਾ ਖਾਲਸਾ
## ਵਾਹਿਗੁਰੂ ਜੀ ਕੀ ਫਤਹ॥

# ਪੰਜਵਾਂ ਕਾਂਡ

—o—

ਘੁੜਕੂ ਹਲਵਾਈ ਇਸ ਲੈਕਚਰ ਨੂੰ ਸੁਨਕੇ ਹੱਕਾ ਬੱਕਾ ਹੋ ਗਿਆ ਅਰ ਆਖਣ ਲੱਗਾ ਅਰੇ ਭਾਈ ਰਾਮਦਾਸ ਇਸ ਸਿੱਖ ਨੇ ਤੋਂ ਬੜਾ ਲੰਬਾ ਚੌੜਾ ਲਸ਼ਕਰ ਕੀਆ ਵਾਹ ! ਬਈ ਵਾਹ ! ਹਮੇਂ ਤੋਂ ਆਜ ਮਲੂਮ ਹੂਆ ਹੈ ਕਿ ਸਿੱਖ ਇਸਤਰਾਂ ਕੇ ਹੋਵੈ ਹੈਂ। ਸਾਚ ਪੂਛੋ ਤੋ ਹਮ ਤੋ ਅੰਬਾਲੇ ਕੀ ਪਰਲੀ ਓੜਕੇ ਰਹਿਨੇ ਵਾਲਾ ਹੈ। ਹਮ ਕਿਆ ਜਾਨੂੰ ਥਾ ਕਿ ਸਿਖੋਂ ਔਰ ਜੱਟੋਂ ਮੇਂ ਇਤਨਾ ਫਰਕ ਹੋਵੈ ਹੈ ਮੈਂ ਤੋ ਜਾਨਤਾ ਹੂੰ ਪੰਜਾਬ ਕੇ ਲੋਕ ਵੀ ਇਸ ਗੱਲ ਕੋ ਕਮ ਹੀ ਜਾਨਤੇ ਹੋਂਗੇ। ਹਮਨੇ ਭੀ ਤੋ ਜੋ ਕੁਛ ਕਹਾ ਥਾ ਵੋਹ ਸਭ ਪੰਜਾਬੀ ਲੋਗਾਂ ਸੇ ਹੀ ਸੁਨ ਕਰ ਕਹਾ ਥਾ। ਮਗਰ ਆਜ ਤੋ ਹਮਾਰੇ ਸਾਥ ਹੀ ਬਹੁਤ ਸੇ ਲੋਗ ਜਾਨ ਗਏ ਹੋਂਗੇ ਕਿ ਜੱਟੋਂ ਮੇਂ ਔਰ ਸਿਖੋਂ ਮੇਂ ਇਤਨਾ ਫਰਕ ਹੋਵੈ ਹੈ। ਵਾਹ ! ਬਈ ਰਾਮਦਾਸ ਵਾਹ ! ਸਿਖੋਂ ਕੇ ਕਨੂਨ ਤੋਂ ਬਹੁਤ ਅਛੇ ਹੈਂ ਹਮਤੋ ਸੁਨਕਰ ਬਹੁਤ ਗਦ ਗਦ ਹੂਆ ॥

ਰਾਮਦਾਸਃ–ਘੁੜਕੂ ਮਲ ਤੈਂ ਗਾਲਾਂ ਬਿਨਾ ਸੋਚ ਸਮਝ ਦੇ ਏਵੇਂ ਹੀ ਕੱਢੀਆਂ ਮੇਰੀ ਸਮਝ ਵਿਚ ਤੈਨੂੰ ਪਸਚਾਤਾਪ ਜਰੂਰ ਕਰਨਾ ਚਾਹੀਦਾ ਹੈ।

ਘੁੜਕੂਃ–ਲੈ ਭਈ ਮੈਂ ਕੋਈ ਸਿਖੋਂ ਕੋ ਤੋ ਨਹੀਂ ਕਾਢੀਆਂ ਸੈਤ ਏਕ ਦੋ ਗਾਲਾਂ ਕਾਢੀ ਹੋਂਗੀ ਵੋਹੁ ਭੀ ਜੱਟੋਂ ਕੀ ਗੈਲ ਭੁਲੇਖੇ ਮਾਂ ਕਾਢੀ ਥੀਂ। ਮੈਂ ਕਿਆ ਜਾਨੂੰ ਥਾ ਕਿ ਜੱਟ ਔਰ ਅਰ ਸਿੱਖ ਔਰ ਹੋਵੈਂ ਹੈ। ਯਹੁ ਤੋ ਅਬੀ ਮਲੂਮ ਪੜਾ ਹੈ ॥

ਰਾਮਦਾਸ:-ਲੈ ਬਈ ਸਗੋਂ ਇਹ ਤਾਂ ਹੋਰ ਵੀ ਭੁਲ ਕੀਤੀ ਭਲਾ ਮੈਂ ਤੈਨੂੰ ਪੁਛਨਾ ਹਾਂ ਕਿ ਤੁਸੀ ਬਣੀਏ ਤੇ ਹਲਵਾਈ ਲੋਕ ਨਿਰੇ ਜੱਟ ਜਿਮੀਦਾਰਾਂ ਦੇ ਹੀ ਕਿਉਂ ਮਗਰ ਪਏ ਹੋ? ਮੰਨ ਲਓ ਕਿ ਤੈਂ ਗਾਲ੍ਹਾਂ ਸਿੱਖਾਂ ਨੂੰ ਨਹੀਂ ਕੱਢੀਆਂ ਜੋ ਕੱਢੀਆਂ ਹਨ ਓਹ ਜੱਟਾਂ ਦੇ ਭੁਲੇਖੇ ਵਿਚ ਹੀ ਸਹੀ, ਪਰ ਮੈਂ ਤਾਂ ਹੋਰ ਪ੍ਰਸ਼ਨ ਕਰਦਾ ਹਾਂ ਕਿ ਜੱਟਾਂ ਵਿਚਾਰੇ ਭੋਂਦੂਆਂ ਤੁਹਾਡਾ ਕੀ ਵਿਗਾੜਿਆ?

ਘੁੜਕੂ:-ਥੋੜਾ ਗੰਦ ਮੰਦ ਬਕੈ ਹੈਂ।

ਰਾਮਦਾਸ:-ਕੀ ਗੰਦ ਜੱਟਾਂ ਬਿਨਾ ਹੋਰ ਕੋਈ ਨਹੀਂ ਬੱਕਦਾ? ਯਾਦਕਰ ਖਾਂ ਉਸ ਲੈਕਚਰਾਰ ਸਿੱਖ ਨੇ ਦਸਿਆ ਸੀ ਕਿ ਮੇਲੇ ਵਿਚ ਹਿੰਦੂ, ਮੁਸਲਮਾਨ, ਜੱਟ, ਨਾਮਧ੍ਰੀਕ ਸਿੱਖ ਸਾਰੇ ਹੀ ਰਲ ਮਿਲਕੇ ਗੰਦ ਮੰਦ ਬਕਦੇ ਫਿਰਦੇ ਹਨ। ਪਰ ਸ਼ੋਕ! ਹੈ ਕਿ ਨਿਰੇ ਜੱਟ ਕਿਉਂ ਬਦਨਾਮ ਕੀਤੇ ਜਾਂਦੇ ਹਨ? ਇਕ ਤਾਂ ਵਿਚਾਰੇ ਹਜ਼ਾਰਾਂ ਰੁਪੈ ਤੁਹਾਨੂੰ ਖਟਾ ਕਰ ਜਾਨਗੇ ਜਿਤਨਾਂ ੨ ਗੰਦ ਬੱਕਦੇ ਹਨ ਤੇਰੇ ਜਿਹੇ ਮਹਾਤਮਾ ਕੋਲੋਂ ਸੁਨਕੇ ਵੀ ਉਤਨਾਂ ਹੀ ਜਾਂਦੇ ਹਨ। ਜੋ ਹਾਸੋ ਹੀਣੇਂ ਹੁੰਦੇ ਹਨ ਓਹ ਰਿਹਾ ਵੱਖ।

ਪਰ ਕੀਤਾ ਕੀਹ ਜਾਵੇ? ਇਹ ਕਸੂਰ (ਦੋਸ਼) ਸਾਰਾ ਜੱਟਾਂ ਦਾ ਆਪਣਾ ਹੈ ਜਦੋਂ ਜਿਮੀਦਾਰ ਲੋਕ ਇਸ ਗਲ ਨੂੰ ਸਮਝ ਲੈਣਗੇ ਫਿਰ ਕੌਨ ਹੈ ਉਹ ਜੋ ਇਹਨਾਂ ਵਲ ਨੂੰ ਉਂਗਲ ਕਰਕੇ ਵੀ ਤੱਕ ਸੱਕੇ?

ਪਰ ਹੱਛਾ ਗੁਰੂ ਮਹਾਰਾਜ ਦੇ ਲੜ ਏਹ ਕੌਮ ਅਕਸਰ ਕਰਕੇ ਲਗੀ ਹੋਈ ਹੈ ਕਦੀ ਨ ਕਦੀ ਅਪਨੇ ਬ੍ਰਿਦ ਬਾਣੇ ਦੀ ਲਾਜ ਗੁਰੂ ਨੂੰ ਹੋਵੇਗੀ ਹੀ। ਚੰਗਾ! ਬਈ ਘੁੜਕੂ ਥੋੜਾ ਜਿਹਾ ਚਿਰ ਹੋਰ ਹੈ ਕਿ ਤੁਸੀ ਇਸ ਭਾਂਤ ਗਾਲੀਆਂ ਕੱਢ ਲੋਵੇ ਸਿੰਘ ਸਭਾਵਾਂ ਪਿੰਡ ਦਰ ਪਿੰਡ ਬਣ ਗਈਆਂ ਹਨ ਥੋੜੇ ਅਰਸੇ ਵਿਚ ਹੀ ਖੇਡ ਪਲਟ ਜਾਵੇਗੀ!

ਘੁੜਕੂ ਹਲਵਾਈ ਅਰ ਸਹਿਜ ਧਾਰੀ ਸਿੱਖ ਭਾਈ ਰਾਮਦਾਸ ਅਜੇ ਪ੍ਰਸਪਰ ਚਰਚਾ ਵਾਰਤਾ ਕਰ ਹੀ ਰਹੇ ਸਨ ਤਾਹੀਓਂ ਖਬਰ ! ਕਿ ਸਿੱਖਾਂ ਦਾ ਇਕ ਹੋਰ ਜੱਥਾ ਓਸੇ ਬਜਾਰ ਵਿਚ ਦੀ ਗਾਵੰਦਾ ਗਾਵੰਦਾ ਆ ਨਿਕਲਿਆ ਭਾਈ ਰਾਮਦਾਸ ਹੋਰੀ ਆਖਣ ਲੱਗੇ ਲੈ ਭਾਈ ਗਾਲਾਂ ਦੇ ਧਨੀ ਘੁੜਕੂ ਮਲ ਵੇਖ ਲੈ ਸਿੱਖਾਂ ਨੇ ਇਸ ਮੇਲੇ ਦੇ ਸੁਧਾਰ ਹਿਤ ਕਿਤਨਾਕੁ ਲੱਕ ਬਧਾ ਹੈ ਸਗੋਂ ਮੈਂ ਇਹ ਵੀ ਆਖ ਸਕਦਾ ਹਾਂ ਕਿ ਜੇਕਰ ਸ੍ਰੀ ਕਲਗੀ ਧਰ ਪਿਤਾ ਸ੍ਰੀ ਗੁਰੂ **ਗੋਬਿੰਦ ਸਿੰਘ** ਜੀ ਮਹਾਰਾਜ ਦੀ ਕ੍ਰਿਪਾ ਛੇਤੀ ਹੀ ਹੋ ਗਈ ਤਦ ਅਜਬ ਨਹੀਂ ਕਿ ਜਿਸਤਰਾਂ ਏਹ ਬੁਰਛਾ ਗਰਦੀ ਦੇ ਟੋਲੇ ਝਮੇਲੇ ਪਾਈ ਗੰਦ ਉੜਾਂਦੇ ਫਿਰਦੇ ਹਨ ਕ ਸਿੱਖ ਹੀ ਇਸਤਰਾਂ ਜੱਥੇ ਗਣਾਕੇ ਫਿਰਦੇ ਦਿਖਾਈ ਦੇਣ।

ਅੱਜ ਤਾਂ ਗੁਰੂ ਜੀਦੀ ਕ੍ਰਿਪਾ ਹੋ ਗਈ ਹੈ ਜੋ ਸਵੇਰ ਤੋਂ ਲੈਕੇ ਹੁਨ ਤੀਕ ਏਹ ਦੂਜਾ ਤ੍ਰੀਜਾ ਫੇਰਾ ਹੈ। ਹੱਛਾ ਸੁਨੋ ਜੋ ਏਹ ਜੱਥਾ ਹੁਨ ਕੀ ਪਿਆ ਗਾਵੰਦਾ ਆ ਰਿਹਾ ਜੇ :-

[ਧਾਰਨਾ ਝੋਕ]

ਟੇਕ:- ਗੁਰੂ ਜੀ ਗੋਬਿੰਦ ਸਿੰਘ ਭਾਰਤ ਉਧਾਰਿਆ।
ਸਿੱਕ ਗੁਰ ਦ੍ਰਸ਼ਨ ਵਾਲੀ ਲੱਗੀ ਪਿਆਰਿਆ॥
ਮੇਲਾ ਹੈ ਅਜ ਸਾਡੇ ਗੁਰ ਦਸਮੇਸ ਦਾ
ਆਇਆ ਹੈ ਮਾਨੁਖ ਚਲਕੇ ਦੇਸੋ ਪ੍ਰਦੇਸ ਦਾ।
ਮੰਗਦੇ ਹਾਂ ਦਾਨ ਸਿਖੀ ਦੇਹ ਪਿਆਰਿਆ
ਸਿਕ ਗੁਰ ਦਰਸ਼ਨ ਵਾਲੀ ਲੱਗੀ ਪਿਆਰਿਆ॥
ਫਿਰਦੇ ਫਿਰਾਂਦੇ ਆਏ ਤੇਰੇ ਦੁਆਰਿਆ
ਤੁਧ ਬਿਨ ਠਾਹਰ ਨਾਹੀਂ ਵਿਚ ਸੰਸਾਰਿਆ।
ਲੱਭੀ ਨਾ ਥਾਂਓ ਕੋਈ ਢੂੰਡ ਕੇ ਹਾਰਿਆ
ਸਿੱਕ ਗੁਰ ਦਰਸ਼ਨ ਵਾਲੀ ਲਗੀ ਪਿਆਰਿਆ॥

ਸਿੱਖੀ ਦਾ ਕੇਂਦਰ ਏਥੇ ਕਾਲਜ ਉਸਾਰਿਆ
ਏਥੇ ਹੀ ਚੁਣੇ ਸੀਗੇ ਪੰਜ ਪਿਆਰਿਆ।
ਸਿੱਖੀ ਦਾ ਸੋਮਾਂ ਕੱਢ ਭਾਰਤ ਹੈ ਤਾਰਿਆ
ਸਿਕ ਗੁਰ ਦਰਸ਼ਨ ਵਾਲੀ ਲਗੀ ਪਿਆਰਿਆ॥
ਨਗਰ ਆਨੰਦ ਪੁਰ ਆਨਦ ਫੁਹਾਰਿਆ
ਸੁਧਾ ਛਕਾਏ ਏਥੋਂ ਪੰਥ ਪਸਾਰਿਆ।
ਏਥੇ ਹੀ ਬੈਠ ਕੋਹੀ ਰਾਜੇ ਵੰਗਾਰਿਆ
ਸਿੱਕ ਗੁਰ ਦਰਸ਼ਨ ਵਾਲੀ ਲਗੀ ਪਿਆਰਿਆ॥
ਹੋਏ ਹਨ ਲੋਕੀ ਕੱਠੇ ਕਈ ਹਜਾਰਿਆ
ਆਏ ਹਨ ਰੱਲ ਮਿਲ ਸਣ ਪਰਵਾਰਿਆ।
ਕਿਸਮਤ ਦੀ ਖੇਡ ਸਾਡੀ ਦੇਖ ਪਿਆਰਿਆ
ਸਿੱਕ ਗੁਰ ਦਰਸ਼ਨ ਵਾਲੀ ਲਗੀ ਪਿਆਰਿਆ॥
ਪੇਂਡੂ ਭਰਾਵੋ! ਹਿੰਦੂ ਜੱਟ ਜਟਾਰਿਆ
ਸਿੱਖਾਂ ਦਾ ਮੇਲਾ ਤੁਸੀ ਮੈਲਾ ਕਰ ਡਾਰਿਆ।
ਗਾਵੰਦਾ ਕੋਈ ਹਥ ਪੱਟਾਂ ਤੇ ਮਾਰਿਆ
ਸਿੱਕ ਗੁਰ ਦਰਸ਼ਨ ਵਾਲੀ:
ਗਾਵੰਦੇ ਗੀਤ ਗੰਦੇ ਮੰਦੇ ਗੁਆਰਿਆ
ਮਾਰਦੇ ਉੱਚੇ ੨ ਬੋਲਕੇ ਨਾਹਿਰਿਆ।
ਮੁਰਦੇ ਦਾ ਸਾਂਗ ਕਿਤੇ ਦਿਸਦਾ ਉਤਾਰਿਆ
ਸਿੱਕ ਗੁਰ ਦਰਸ਼ਨ ਵਾਲੀ:
ਬੁੱਢੇ ਵਸੂਦਾ ਸਿਰ ਟੰਗ ਟੰਗਾਰਿਆ
ਬੰਨ੍ਹ ਕੇ ਢੋਲਾ ਪਿੱਛੇ ਮੇਲਾ ਪਧਾਰਿਆ।
ਮੇਲੇ ਨੇ ਅੱਜ ਸਾਡਾ ਚੱਜ ਹੈ ਮਾਰਿਆ
ਸਿੱਕ ਗੁਰ ਦਰਸ਼ਨ ਵਾਲੀ:
ਅਸੀ ਹਾਂ ਆਏ ਕੇਵਲ ਗੁਰੂ ਦੀਦਾਰਿਆ
ਏਥੇ ਆ ਚਿੱਤ ਸਗੋਂ ਸੋਚਾਂ ਨੇ ਮਾਰਿਆ।
ਬਖਸ਼ੋ ਗੁਰੂ ਜੀ ਭੁੱਲੇ ਤੇਰੇ ਦੁਲਾਰਿਆ

ਸਿੱਕ ਗੁਰ ਦਰਸ਼ਨ ਵਾਲੀ:

ਬੋਲਕੇ ਬੋਲ ਮੰਦੇ ਪਾਪੀ ਨਿਕਾਰਿਆ
ਕੌਮ ਤੇ ਦੇਸ਼ ਏਹਨਾਂ ਥੱਲੇ ਨਿਘਾਰਿਆ।
ਭੁੱਲੇ ਹਾਂ ਫਿਰਦੇ ਤੈਨੂੰ ਚਿੱਤੋਂ ਵਿਸਾਰਿਆ
ਸਿੱਕ ਗੁਰ ਦਰਸ਼ਨ ਵਾਲੀ:

ਕਲਗੀਆਂ ਵਾਲੇ ਸਾਡੇ ਪੰਥ ਪਿਆਰਿਆ
ਗੁਰੂ ਗੋਬਿੰਦ ਸਿੰਘ ਵਾਲੀ ਸੰਸਾਰਿਆ।
ਆਪਣਾ ਕਾਜ ਆਪ ਕਰੀਂ ਬਲਕਾਰਿਆ
ਸਿੱਕ ਗੁਰ ਦਰਸ਼ਨ ਵਾਲੀ:

ਆਪੇ ਹੀ ਚੇਲਾ ਗੁਰੂ ਆਪੇ ਹੀ ਧਾਰਿਆ
ਰੀਦ ਉੜਾਕੇ ਚਾਹੁੰਦੇ ਮੇਲਾ ਸੁਧਾਰਿਆ।
ਐਪਰ ਤੁਹਾਡੀ ਕ੍ਰਿਪਾ ਦੇਵੇ ਸਹਾਰਿਆ
ਸਿੱਕ ਗੁਰ ਦਰਸ਼ਨ ਵਾਲੀ:

ਅਪਣੇ ਹੀ ਪੈਰ ਅਸੀ ਤੇਸਾ ਹੈ ਮਾਰਿਆ
ਅਪਨਾ ਹੀ ਕਾਜ ਹੱਥੀਂ ਆਪ ਵਿਗਾਰਿਆ।
ਬਖਸ਼ੀਂ ਹੇ ਨਾਥ! ਸਾਨੂੰ ਬਖਸ਼ਨ ਹਾਰਿਆ
ਸਿੱਕ ਗੁਰਦਰਸ਼ਨ ਵਾਲੀ:

ਹੋਏ ਬਦਨਾਮ ਸਿੱਖ ਜੱਟ ਪੁਕਾਰਿਆ
ਸਿੱਖਾਂ ਦਾ ਅੱਘ ਏਹਨਾਂ ਮੂਰਖਾਂ ਮਾਰਿਆ।
ਹਟਦੇ ਨਾ ਫੇਰ ਮੈਂਭੀ ਅੱਕ ਕੇ ਹਾਰਿਆ
ਸਿੱਕ ਗੁਰ ਦਰਸ਼ਨ ਵਾਲੀ:

ਅੰਤਲੀ ਵਾਰ ਅਸੀ ਮਾਰ ਜੈ ਕਾਰਿਆ
ਸਮਝੋ ਭਾਵੋ! ਕਹਿੰਦੇ ਉਚੀ ਪੁਕਾਰਿਆ।
ਬੋਲੋ ਨਾ ਬੋਲ ਮੰਦੇ ਗੁਰੂ ਉਚਾਰਿਆ
ਸਿੱਕ ਗੁਰਦਰਸ਼ਨ ਵਾਲੀ:

ਮੌਤ ਨੇ ਦੱਸੋ ਭਲਾ ਕੌਨ ਨੀ ਮਾਰਿਆ
ਅੱਜ ਸਵੇਰੇ ਓੜਕ ਪ੍ਰਸੋਂ ਨੂੰ ਮਾਰਿਆ।

ਫੇਰ ਕਿਉਂ ਮੇਲਾ ਫਿਰਦਾ ਏਡ ਹੰਕਾਰਿਆ
ਸਿੱਕ ਗੁਰ ਦਰਸ਼ਨ ਵਾਲੀ ਲਗੀ ਪਿਆਰਿਆ।

ਇਹ ਜੱਥਾ ਤ੍ਰਿਕਤ ਝੋਕ ਪੜ੍ਹਦਾ ਹੋਇਆ ਸਾਡੇ ਨਾਲ ਹੀ ਆ ਰਲਿਆ। ਸਾਡਾ ਇਕੱਠ ਲਗ ਪਗ ਦੋ ਸੌ ਸਿੰਘ ਦੇ ਹੋਗਿਆ ਸਾਡੇ ਇਸਤਰਾਂ ਪ੍ਰਚਾਰ ਕਰਨ ਦੇ ਤ੍ਰੀਕੇ ਨੂੰ ਮੇਰੇ ਨਾਲ ਦਾ ਲੰਗਾੜਾ, ਘੁੜਕੂ ਹਲਵਾਈ, ਭਾਈ ਰਾਮਦਾਸ, ਤੇ ਬਜ਼ਾਰ ਦੇ ਬਣੀਏ ਹਲਵਾਈ ਅਰ ਆਮ ਮੇਲਾ ਵੇਖਕੇ ਹੱਕੇ ਬੱਕੇ ਰੈਹ ਗਏ। ਕਿਸਦੀ ਮਜ ਲ ਸੀ ਜੋ ਗੰਦੇ ਮੰਦੇ ਗੀਤ ਗਾਵੰਦਾ ਜੱਥੇ ਦੇ ਸਾਹਮਣੇ ਆ ਜਾਂਦਾ।

ਸਗੋਂ ਬਹੁਤੀ ਭੀੜ ਭਾੜ ਵਿਚ ਸਾਡੇ ਜੱਥੇ ਦੇ ਨਾਲਦੇ ਪੰਜ ਸੱਤ ਸਿੰਘਾਂ ਨੇ ਦਸ ਵੀਹ ਲੰਗਾੜੇ (ਬੁਰਛੇ) ਬੁਰੇ ਗੀਤ ਗੌਂਦੇ ਸੁਨਕੇ ਝਾੜ ਸੁੱਟੇ। ਸਿੰਘਾਂ ਦੀ ਵਧੀਕੀ ਪਰ ਅਸੀ ਇਹਨਾਂ ਨੂੰ ਬਹੁਤ ਲਾਣ ਤਾਣ ਕਰਨ ਤੋਂ ਬਿਨਾਂ ਤਨਖਾਹੀਏ ਕਰਨ ਤੀਕ ਵੀ ਅੱਪੜੇ। ਅਰ ਆਖਿਆ ਕਿ ਮਾਰ ਕੁੱਟ ਕਰਨੀ ਸਾਡਾ ਮਿਸ਼ਨ ਨਹੀਂ। ਇਸ ਅੱਗ ਦੇ ਲੂਠੇ ਹੋਏ ਤਾਂ ਮੇਲੇ ਵਿਚ ਹੋਰ ਲੋਗ ਵੀ ਬਥੇਰੇ ਹਨ। ਫਿਰ ਸਾਡੇ ਵਿਚ ਕੀਹ ਵਾਧਾ ਹੋਇਆ ਜੋ ਅਸੀ ਵੀ ਹੋਰ ਖਲਕਤ ਵਾਂਗੂੰ "ਪ੍ਰੇਮ ਪ੍ਰਚਾਰ" ਛੱਡ ਕੇ "ਮਾਰ ਸ਼ਿਕਾਰ" ਬਨ ਗਏ? ਸਾਡਾ ਮਿਸ਼ਨ "ਪ੍ਰੇਮ ਪ੍ਰਚਾਰ" ਹੈ ਨਾਂਕਿ ਡਾਂਗ ਸੋਟਾ।

ਇਸਦੇ ਉਪਰੰਤ ਅਸੀ ਦੋਵੇਂ ਜੱਥੇ ਰਲ ਮਿਲਕੇ ਹੇਠਾਂ ਲਿਖਯਾ * ਗੀਤ ਗਾਵੰਦੇ ੨ ਸਾਰੇ ਮੇਲੇ ਵਿਚ ਫਿਰਨ ਲੱਗੇ॥

---

*ਅੱਗੇ ਜੋ ਗੀਤ ਦਰਜ ਕੀਤਾ ਹੋਇਆ ਹੈ ਓਹ ਫੇਰਿਆਂ ਅਰਥਾਤ ਵਿਆਹ ਦੇ ਗੀਤਾਂ ਦੀ ਤਰਜ ਪਰ ਗਾਵਿਆਂ ਜਾਂਦਾਹੈ॥

[ਗੀਯਾ ਮਾਲਤੀ ਛੰਦ]

ਹੇ ਦਸਮੇਸ "ਗੁਰ ਗੋਬਿੰਦ ਹਰਿ" ਜੀ ਨਾਥ ਕ੍ਰਿਪਾ ਧਾਰਕੇ
ਸਭ ਤਾਰ ਲੇਵੋ ਦਾਸ ਅਪਨੇਂ ਦੁਆਰ ਡਿੱਗੇ ਹਾਰਕੇ।
ਕਰ ਲੱਖ ਅਵਗੁਨ ਥੱਕ ਆਇ ਆਗਏ ਪਰ ਆਗਏ
ਹੁਨ ਬਖਸ਼ਲੇਵੋ ਬਖਸ਼ਲੇਵੋ ਬਹੁਤ ਧੋਖਾ ਖਾਗਏ।
ਹਾਂ ਦੁਾਰ ਡਿੱਗੇ ਦੁਾਰ ਡਿੱਗੇ ਬਖਸ਼ ਲੇਵੋ ਨਾਥ ਜੀ
ਗਲ ਪਾਏਂ ਪੱਲੂ ਬਿਨੈ ਕਰਦਾ ਸੇਵਕਾਂ ਦਾ ਸਾਥ ਜੀ।
ਏਹ ਸਾਲ ਪਿੱਛੋਂ ਭਰੇ ਮੇਲਾ ਆਪਦੇ ਅਸਥਾਨ ਆ
ਪਰਲੋਕ ਪੇਂਡੂ ਗੀਤ ਗੰਦੇ ਸ਼ੋਕ ! ਗੰਦੇ ਗਾਨ ਆ।
ਹੈ ਆਪਦੇ ਹੀ ਹੱਥ ਸਤਿਗੁਰ ਮੱਤ ਏਹਨਾ ਦੇਵਨੀ
ਵਿਚ ਧਾਰ ਡੂੰਘੀ ਫਸੀ ਬੇੜੀ ਆਪਨੇ ਹੀ ਖੇਵਨੀ।
ਏਹ ਦਾਸ ਤੇਰੇ ਕੀਟ ਸਾਰੇ ਕੱਝ ਨਾਂ ਕਰ ਸੱਕਦੇ
ਨਾਂ ਜ਼ੋਰ ਕੋਈ ਸੱਕਿਆ ਹੈ ਪਾਇ ਰੌਲਾ ਥੱਕਦੇ।
ਇਸਲਈ ਓੜਕ ਆਖਦੇ ਹੀ ਚਰਨ ਪਕੜੇ ਗੁਰੂ ਜੀ
ਆ ਕਰੋ ਮੱਦਤ ਸੇਵਕਾਂ ਪ੍ਰਚਾਰ ਕੀਤਾ ਸ਼ੁਰੂ ਜੀ।
"ਗੁਰ ਦਾਤ ਹਰਿ" ਹੇ ਗੁਰੂ ਦਸਵੇਂ ! ਫਤੇ ਦੇਵੋ ਆਣਜੀ
ਏ ਲੋਕ ਪੇਂਡੂ ਜੋ ਲੰਗਾੜੇ ਸਿੱਖ ਹੋਕਣ ਜਾਣ ਜੀ।

ਅਸੀ ਇਸ ਛੰਦ ਨੂੰ ਗਾਵੰਦੇ ਹੋਏ ਚੀਫ਼ ਖਾਲਸਾ ਦੀਵਾਨ ਦੇ ਜੱਥੇ ਦੇ ਦੀਵਾਨ ਵਿਚ ਆਣ ਪਹੁੰਚੇ, ਅੱਗੇ ਦੀਵਾਨ ਬੜੀ ਸਜ ਧਜ ਨਾਲ ਲੱਗਾ ਹੋਇਆ ਸੀ. ਦੀਵਾਨ ਦੇ ਉਪਦੇਸ਼ਕ ਵੀ ਏਸੇ ਵਿਸ਼ੇ ਪਰ ਜ਼ੋਰਦਾਰ ਲੈਕਚਰ ਵਾਰੋ ਵਾਰੀ ਦੇ ਰਹੇ ਸਨ। ਸੰਗਤ ਕੋਈ ਹਜ਼ਾਰਾਂ ਦੀ ਭੀੜ ਭਾੜ ਵਿਚ ਇਕੱਤ੍ਰ ਸੀ, ਏਹੋ ਨਹੀਂ ਸਗੋਂ ਦੀਵਾਨ ਨੇ ਹੋਰ ਵੀ ਕਈ ਤ੍ਰੀਕਿਆਂ ਨਾਲ "ਮੇਲਾ ਸੁਧਾਰ" ਸ਼ੁਰੂ ਕੀਤਾ ਹੋਇਆ ਸਾ। ਚੀਫ ਖਾਲਸਾ ਖਾਲਸਾ ਦੀਵਾਨ ਨੇ ਅੱਜ ਤੋੜੀ ਜੋ ਪ੍ਰਚਾਰ ਇਸ ਮੇਲੇ ਪਰ ਕਰਕੇ ਗੰਦੇ ਗੀਤਾਂ ਨੂੰ ਰੋਕਿਆ ਹੈ ਉਸਦੀ ਦਾਦ ਅਸੀਂ ਕੇਵਲ ਇਤਨਾ ਹੀ ਲਿਖਕੇ ਦੇ

ਸਕਦੇ ਹਾਂ ਕਿ ਅੱਜ ਸਾਡਾ ਅਪਨੇ ਜੱਥੇ ਨਾਲ ਇਥੇ ਆਕੇ ਪ੍ਰਚਾਰ ਕਰਨਾ ਦੀਵਾਨ ਦੇ ਸੁਧਾਰ ਦਾ ਹੀ ਤੁਫੈਲ ਸੀ, ਨਹੀਂ ਤਾਂ ਸਾਡੀ ਕੀ ਮਜਾਲ ਸੀ ਜੋ ਮੇਲੇ ਪਰ ਅਪਨੇ ਪੈਰ ਜਮਾ ਸਕਦੇ ॥

ਚੂੰਕਿ ਸਾਡੇ ਜੱਥੇ ਦਾ ਡੇਰਾ ਵੀ ਇਸੇ ਅਹਾਤੇ ਵਿਚ ਹੀ ਸੀ ਅਸੀਂ ਡੇਰੇ ਔਣ ਸਾਰ ਕਮਰਕੱਸੇ ਉਤਾਰਕੇ ਕੁਝ ਦੇਰ ਅਰਾਮ ਕੀਤਾ। ਸਾਡੇ ਜਥੇ ਦੇ *ਜਥੇਦਾਰ ਸਾਹਿਬ ਨੇ ਸਾਨੂੰ ਪਹਿਲੇ ਹੀ ਇਹ ਹੁਕਮ ਸੁਨਾ ਦਿਤਾ ਕਿ ਅਸੀਂ ਇਕ ਨਵੀਂ ਤਜਵੀਜ਼ ਸੋਚੀ ਹੈ। ਹੁਣੇ ਹੀ ਥੋੜੀ ਦੇਰ ਤੋਂ ਬਾਦ ਉਸ ਪਰ ਅਮਲ ਕੀਤਾ ਜਾਵੇਗਾ, ਅਸੀਂ ਪ੍ਰਸਪਰ ਬੈਠਕੇ ਬਹੁਤਸਾਰੇ ਸਿੰਘ ਆਪੋ ਵਿਚ ਦੀ ਮੇਲਾ ਸੁਧਾਰ ਦੀਆਂ ਵਿਚਾਰਾਂ ਕਰਦੇ ਰਹੇ। ਇੱਨੇ ਨੂੰ ਸਾਡੇ ਜਥੇਦਾਰ ਸਾਹਿਬ ਨੇ ਹੁਕਮ ਦਿਤਾ ਕਿ ਸਾਡੇ ਦੋਹਾਂ ਹੀ ਜਥਿਆਂ ਦੇ ਸਿੰਘ ਤਿਆਰ ਬਰਤਿਆਰ ਹੋਕੇ ਖਲੋ ਜਾਓ ਅਰ ਕਤਾਰਾਂ ਬੰਨ੍ਹ ਲੇਵੋ, ਜਦ ਐਸਾ ਹੀ ਹੋਗਿਆ ਤਦ ਆਪਨੇ ਫਿਰ ਹੁਕਮ ਦਿਤਾ ਕਿ ਪੰਜ ਪੰਜ ਸਿੰਘਾਂ ਪ੍ਰਤੀ ਇਕ ਇਕ ਜਥੇਦਾਰ ਹੋਕੇ ਜਿਤਨੇ ਜਥੇ ਸਾਡੇ ਸਿੰਘਾਂ ਦੇ ਬਣ ਸਕਦੇ ਹੋਨ ਬਨਾ ਲੇਵੋ, ਇਸ ਆਗਿਆ ਪਰ ਝੱਟ ਹੀ ਅਮਲ ਕੀਤਾ ਗਿਆ, ਦੋਵੇਂ ਜਥਿਆਂ ਦੇ ਲਗ ਪਗ ਸੱਤ੍ਰ ਪੰਝੱਤ੍ਰ ਜਥੇ ਬਣੇ। ਹੁਕਮ ਦਿਤਾ ਗਿਆ ਕਿ **ਮੇਲਾ ਸੁਧਾਰਕ** ਪੋਥੀ ਦੀਆਂ ਦਸ ੧੦ ਕਾਪੀਆਂ ਹਰ ਇਕ ਜੱਥੇ ਨੂੰ ਦਿਤੀਆਂ ਜਾਣ। ਹਰੇਕ ਜਥੇ ਦੇ ਜਥੇਦਾਰ ਸਾਹਿਬ ਨੂੰ ਚਾਹੀਦਾ ਹੈ ਕਿ ਅਪਨੇ ੨ ਜਥੇ ਨੂੰ ਖਾਸ ਖਾਸ ਥਾਵਾਂ ਪਰ ਜਿਥੇ ਕਿ ਔਰਤਾਂ ਦੇ ਝੁੰਡ ਬੈਠੇ ਹੋਣ ਅਰ ਤਿਨਾਂ ਥਾਵਾਂ ਪਰ ਲੰਗਾੜਿਆਂ ਦੇ ਟੋਲੇ ਖਰੂਦ ਖਾਨਾ ਕਰਦੇ ਹੋਣ ਲੈਜਾਵੇ ਅਰ ਜਿਸ ਢੰਗ ਨਾਲ ਓਹ ਪੋਥੀ

*ਬਾਬੂ ਨਰੈਣ ਸਿੰਘ ਜੀ ਕਲਰਕ ਮਹਿਕਮਾ ਨੈਹਰ ਫੇਪੜ ਹਨ।

ਰਚੀ ਗਈ ਹੈ ਓਸੇ ਤਰਜ਼ ਵਿਚ ਉਸਦਾ ਪਾਠ ਕਰਕੇ ਸੁਨਾਣ ਜਿਥੇ ਸ਼ਬਦਾਂ ਦੀ ਤਰਜ਼ ਦੀ ਲੋੜ ਹੋਵੇ ਜਥਾ ਮਿਲ ਕਰ ਸ਼ਬਦ ਪੜ੍ਹੇ। ਜਿਥੇ ਲੈਕਚਰ ਹੋਵੇ ਓਥੋਂ ਐਨ ਹੂਬਹੂ ਠੀਕ ਲੈਕਚਰ ਕੀਤਾ ਜਾਵੇ। ਗੱਲ ਕੀ ਪੋਥੀ ਨੂੰ ਦਿਲਚਸਪੀ ਨਾਲ ਪੜ੍ਹਨਾ ਅਰ ਉਸਦੇ ਮਤਲਬ ਨੂੰ ਹੱਲ ਕਰਨਾ ਹਰ ਇਕ ਜੱਥੇ ਦਾ ਤੇ ਉਸਦੇ ਜਥੇਦਾਰ ਸਾਹਿਬ ਦਾ ਫਰਜ ਹੋਵੇਗਾ।

ਜੇਕਰ ਆਮ ਲੋਕ ਖੁਸ਼ ਹੋਕਰ ਇਸ ਪੋਥੀ ਨੂੰ ਮੁਲ ਖਰੀਦਨਾ ਲੋੜਨ ਤਦ ਟਾਈਟਲ (ਛਾਪੇ ਦੇ ਪਤ੍ਰੇ ਪਰੋਂ) ਉਤੋਂ ਮੁਲ ਪੜ੍ਹਕੇ ਵੇਚ ਦਿਤੀ ਜਾਵੇ। ਗ੍ਰੀਬਾਂ, ਇਸਤ੍ਰੀਆਂ, ਵਿਦਯਾਰਥੀਆਂ, ਪ੍ਰਚਾਰਕਾਂ ਨੂੰ ਉਸ ਮੁਲ ਵਿਚੋਂ ਵੀ ਰਿਐਤ ਕਰ ਦੇਣੀ ਯੋਗ ਹੈ॥

ਜੇ ਕੋਈ ਸੱਜਨ ਇਸ ਪੋਥੀ ਨੂੰ ਮੇਲੇ ਦੇ ਸੁਧਾਰ ਹਿਤ ਕਾਫੀ ਚੰਗੀ ਸਮਝਕੇ ਆਪਣੀ ਕੀਮਤ ਪਰ ਬਹੁਤ ਸਾਰੀ ਮੁਲ ਖਰੀਦ ਕੇ ਮੇਲੇ ਵਿਚ ਮੁਫਤ ਵੰਡੀਜਣੀ ਲੋੜੇ ਤਦ ਜਥੇਦਾਰ ਅਪਨੇ ਜਥੇ ਵਿਚੋਂ ਕਿਸੇ ਸਿੰਘ ਨੂੰ ਭੇਜਕੇ ਜੱਥੇ ਦੇ ਡੇਰਾ ਅਸਥਾਨ ਅਰਥਾਤ ਚੀਫ ਖਾਲਸਾ ਦੀਵਾਨ ਦੇ ਅਹਾਤੇ ਵਿਚੋਂ ਉਤਨੀਆਂ ਹੀ ਕਾਪੀਆਂ ਮੰਗਾਕੇ ਉਸ ਦਾਤੇ ਸਾਹਿਬ ਨੂੰ ਦੇ ਦੇਵੇ ਜਿਤਨੀਆਂ ਕਿ ਉਸਨੇ ਮੁਲ ਖਰੀਦਨੀਆਂ ਹੋਣ।

ਇਸ ਤਜਵੀਜ਼ ਪਰ ਸਭ ਸਿੰਘਾਂ ਨੇ "ਸਤਸ੍ਰੀਅਕਾਲ" ਦੇ ਜੈਕਾਰੇ ਗਜਾਏ ਅਰਥਾਤ ਸਰਬ ਸੰਮਤੀ ਨਾਲ ਉਪ੍ਰੋਕਤ ਗੁਰਮਤੇ ਸਭ ਪਾਸ ਕੀਤੇ ਗਏ, ਸ੍ਰਬੱਤ ਜਥੇ ਕਮਰਕਸੇ ਕਰਕੇ ਦੀਵਾਨ ਵਿਚ ਅਰਦਾਸ ਸੋਧ ਸੋਧ ਸ਼ਬਦ ਪੜ੍ਹਦੇ ਹੋਏ ਮੇਲੇ (ਹੋਲੇ ਮਹੱਲੇ) ਵਿਚ ਜਾ ਧਸੇ। ਹੋਲਾ ਮਹੱਲਾ ਤ੍ਰੈ ਚਾਰ ਦਿਨ ਤੀਕ ਰਹਿੰਦਾ ਹੈ, ਸਾਰੇ ਜਥੇ ਤ੍ਰੈ ਚਾਰ ਦਿਨ ਇਸੇਤਰਾਂ ਫਿਰ ਫਿਰਕੇ ਪ੍ਰਚਾਰ ਕਰਦੇ ਰਹੇ, ਫਲ ਏਹ ਪ੍ਰਤੀਤ ਹੋਇਆ ਕਿ ਜਿਥੇ ੨ ਅੱਗੇ ਲੰਗਾੜੇ (ਬਰਛੇ) ਅਪਨੇ ਟੋਲੇ (ਜਥੇ) ਬੰਨ੍ਹਕੇ ਫਿਰਦੇ ਹੁੰਦੇ ਸਨ ਓ ਥਾਵਾਂ ਅਰ ਖਾਸ ਖਾਸ ਮੌਕੇ ਸਿੰਘਾਂ

ਤੇ ਰੋਕ ਲਏ, ਬਜਾਰਾਂ ਵਿਚ ਜਿਥੇ ਅੱਗੇ ਬਰਛਿਆਂ ਦੇ ਟੋਲੇ ਆਵਾਜਾਈ ਨਾਲ ਵਾਰੀ ਨਹੀਂ ਸਨ ਦੇਂਦੇ, ਉਨ੍ਹਾਂ ਥਾਵਾਂ ਪਰ ਸਿੰਘਾਂ ਦੇ ਹੀ ਜਥੇ ਦਿਖਾਈ ਦੇਣ ਲੱਗ ਪਏ। ਸਾਡੇ ਤਿੰਨ ਕੁ ਸੌ ਸਿੰਘਾਂ ਦੇ ਨਾਲ ਕੋਈ ਹਜ਼ਾਰ ਕੁ ਲੋਕ ਹੋਰ ਤਮਾਸ਼ਬੀਨ ਅਰ ਪੈਰੋ ਹੋਕੇ ਲਗ ਤੁਰੇ, ਅਰ ਜਿਨ੍ਹਾਂ ਜਿਨ੍ਹਾਂ ਆਦਮੀਆਂ ਨੇ ***ਮੇਲਾ ਸੁਧਾਰਕ** ਪੋਥੀ ਸੁਨੀ ਓਹਨਾਂ ਨੇ ਮੁੜ ਗੰਦੇ ਗੀਤ ਤਾਂ ਕੀ ਗਾਣੇ ਸਨ ਸਗੋਂ ਜਥੇ ਨਾਲ ਰਲਕੇ ਸਾਡੇ ਪ੍ਰਚਾਰ ਦੇ ਪੈਰੋ ਬਣ ਗਏ॥

ਯਾਂ ਤੇ ਹਰ ਇਕ ਪਾਠਕ ਦੀ ਸੇਵਾ ਵਿਚ ਸਨਿਮ੍ਰ ਬੇਨਤੀ ਹੈ ਕਿ ਜਦੋਂ ਵੀ ਆਪ ਸ੍ਰੀ ਅਨੰਦ ਪੁਰ ਸਾਹਿਬ ਜੀ ਦੇ ਹੋਲੇ ਮਹੱਲੇ ਪੁਰ ਜਾਵੋ ਇਸ ਪੋਥੀ ਦੁਆਰਾ ਪ੍ਰਚਾਰ ਕਰਕੇ ਜਰੂਰ ਹੀ ਅਪਨੇ ਭਾਈਆਂ ਨੂੰ ਇਸ ਮਹਾਨ ਭੁਲ ਤੋਂ ਬਚਾਂਦੇ ਹੋਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਮਹਾਰਾਜ ਦੀ ਵਾਰਸ਼ਕ ਯਾਤ੍ਰਾ ਵਿਚ ਸੇਵਾ ਦਾ ਹਿੱਸਾ ਲੈਕੇ ਅਪਨੇ ਪਰਮ ਪਿਤਾ ਕੋਲੋਂ ਸਚੀ ਖੁਸ਼ੀ ਹਾਸਲ ਕਰੋ॥

## ਅੰਤਮ ਬੇਨਤੀ

ਪਿਆਰੇ ਪਾਠਕੋ!

ਦਾਸ ਨੇ ਗੁਰੂ ਕਲਗੀਧਰ ਦੀ ਓਟ ਲੈਕੇ ਆਪਣੀ ਬੁਧਮਤਾਨੁਸਾਰ ਉਕਤ ਹੋਲੇ ਮਹੱਲੇ ਦੇ ਸੁਧਾਰ ਹਿਤ ਇਹ ਪੋਥੀ ਲਿਖਕੇ ਤਿਆਰ ਕੀਤੀ ਹੈ। ਸੁਧਾਰ ਹੋਣਾ, ਕਰਨਾ ਇਹ ਗੁਰੂ ਦੇ ਹੱਥ ਹੈ ਜਾਂ ਪਾਠਕਾਂ ਦੀ ਦਿਲਚਸਪੀ

*ਭੁੱਲੜ ਜੱਟ, ਪੰਜਾਬੀ ਮੇਲੇ।

ਅਰ ਹਿੰਮਤ ਪਰ ਨਿਰਭਰ ਹੈ। ਮੈਂ ਇਸ ਪੁਸਤਕ ਦੇ ਰਚਨ ਤੋਂ ਪਹਿਲੇ ੧੫ ਫਰਵਰੀ ੧੯੧੦ ਈ: ਦੇ ਪਰਚੇ **ਦਿੱਤ ਸਿੰਘ ਮੈਗੇਜ਼ੀਨ** ਦੇ ਖਾਸ ਲੀਡਿੰਗ ਆਰਟੀਕਲ

ਵਿਚ

## ਸਾਡਾ ਜਨਮ

ਅਤੇ

## ਵਾਸੀ

ਦੀ ਸੁਰਖੀ ਰਖਕੇ ਇਕ ਲੇਖ ਏਸੇ ਵਿਸ਼ੇ ਪਰ ਪ੍ਰਕਾਸ਼ਤ ਕੀਤਾ ਸੀ ਜਿਸਨੂੰ ਮੈਗੇਜ਼ੀਨ ਦੇ ਪਾਠਕਾਂ ਨੇ ਬਹੁਤ ਪਸੰਦ ਕੀਤਾ, ਅਰ ਮੇਰੇ ਕਈ ਇਕ ਮਿਤ੍ਰਾਂ ਨੇ ਇਸ ਪੋਥੀ ਦੇ ਰਚਨ ਸਮਯ ਮੈਨੂੰ ਮਜਬੂਰ ਕੀਤਾ ਕਿ ਮੈਂ ਏਹ ਲੇਖ ਵੀ ਇਸ ਪੋਥੀ ਦੇ ਵਿਚ ਹੀ ਦਰਜ ਕਰਾਂ। ਕਈਇਕ ਹੋਰ ਮਿਤ੍ਰਾਂ ਦੀ ਸਲਾਹ ਪਰ ਵਖਰਾ ਟਾਈਟਲ ਰਖਕੇ ਪਾਠਕਾਂ ਦੀ ਦਿਲਚਸਪੀ ਲਈ ਉਹੋ ਲੇਖ ਜਿਉਂ ਦਾ ਤਿਉਂ ਦਰਜ ਕਰ ਦਿਤਾ ਗਿਆ ਹੈ॥

# ਛੇਵਾਂ ਕਾਂਡ

## ਸਾਡਾ ਜਨਮ

ਅਤੇ

## ਵਾਸੀ

{ਦਿੱਤ ਸਿੰਘ ਮੈਗੇਜ਼ੀਨ, ੦੫ ਫਰਵਰੀ ੧੯੧੦
ਸੰਮਤ ਗੁਰ ਨਾਨਕ ਸ਼ਾਹੀ ੪੪੧ ਸਫ਼ਾ ੫ ਤੋਂ}

ਦਿੱਤ ਸਿੰਘ ਮੈਗ਼ੇਜ਼ੀਨ
੧੫ ਫਰਵਰੀ ੧੯੧੦
ਸੰਨ ਨਾਨਕ ਸ਼ਾਹੀ ੪੪੧

# ਸਾਡਾ ਜਨਮ

ਅਤੇ

# ਵਾਸੀ

ਆਹਾ ! ਕੇਹੀ ਅਚਰਜ ਸੋਹਣੀ ਤੇ ਰਮਣੀਕ ਥਾਂ ਹੈ, ਇਕ ਪਾਸੇ ਵਲ ਨੋਕਦਾਰ ਪਹਾੜੀ ਅਪਨੀ ਉਚਾਈ ਦੇ ਮਦ ਵਿਚ ਅਸਮਾਂਨ ਪਈ ਚੁੰਮਦੀ ਹੈ। ਦੂਜੀ ਵਲ ਨਿਕੇ ਨਿਕੇ ਪ੍ਰਬਤ ਤੇ ਹਰੇ ਹਰੇ ਜੰਗਲ ਅਪਨੀ ਅਦੁਤੀ ਸ਼ੋਭਾ ਨਾਲ ਸ਼ਸ਼ੋਭਤ ਹੋ ਰਹੇ ਹਨ। ਤੀਜੇ ਪਾਸੇ ਸਤਲੁੱਦ੍ਰ ਨਦੀ ਪੇਚ ਖਾਂਦੀ ਵਹਿ ਰਹੀ ਹੈ। ਬਾਗਾਂ ਦੀ ਅਚਰਜ ਬਹਾਰ ਤੇ ਹਰਯਾਵਲ ਇਸ ਤਰਾਂ ਜਾਪਦੀ ਹੈ ਮਾਨੋ ਹਰੇ ੨ ਰੰਗ ਦੀ ਘਟਾ ਪੁਰੀ ਦੇ ਚਾਰ ਚੁਫੇਰੇ ਚੜ੍ਹ ਕਰ ਆਈ ਹੈ। ਪੁਰੀ ਨੂੰ ਛਡਕੇ ਪੱਛੋਂ ਰੁਖ ਜੇ ਚਰਨ ਗੰਗਾ ਨਦੀ ਟੱਪੀਏ ਤਦ ਹੋਰ ਹੀ ਰੰਗ ਖਿੜਦਾ ਹੈ। ਨਿੱਕੀ ਜਿਹੀ ਪਹਾੜੀ ਪੁਰ ਇਕ ਮੰਦਰ ਹੈ। ਸੰਘਣੇ ਬ੍ਰਿਛਾਂ ਨੇ ਮੂੰਮ ਦੇ ਧਨ ਵਾਂਗੂ ਇਸਨੂੰ ਸਾਂਭ ਕੇ ਰਖਿਆ ਹੋਇਆ ਹੈ। ਇਸ ਨੂੰ "ਹੋਲ ਗੜ੍ਹ" ਕਹਿੰਦੇ ਹਨ। ਇਹ ਰੌਜ਼ਾ ਤਾਜ ਬੀਬੀ ਆਗਰਾ ਨਹੀਂ ਅਰ ਨਾਹੀ ਸੁਨਹਿਰੀ ਮਸਜਿਦ ਹੈ। ਪਰ ਇਹ ਓਹ ਮੰਦਰ ਹੈ ਜੋ ਦੀਨ

ਦੁਨੀ ਦੇ ਵਾਲੀ ਕਲਗੀਧਰ ਦੇ ਹੋਲਾ ਖੇਡਨ ਦੀ ਯਾਦਗਾਰ ਦਾ ਪ੍ਰੱਤਖ ਨਮੂਨਾ ਹੈ। ਇਸ ਪ੍ਰੇਮ ਪਵਿੱਤ੍ਰ ਪੁਰੀ ਦੇ ਚੜ੍ਹਦੇ ਪਾਸੇ ਇਕ ਕਿਲਾ ਹੈ, ਜਿਸ ਦਾ ਪਵਿੱਤ੍ਰ ਨਾਉਂ "ਸ੍ਰੀ ਅਨੰਦ ਗੜ੍ਹ" ਹੈ। ਇਹ ਓਹੋ ਬੀਰਤਾ ਦਾ ਪੁੰਜ ਗੜ੍ਹ ਹੈ ਜਿਸ ਵਿਚ ਧਰਮ ਧ੍ਵਜਾ ਮਹਾਂਬਲੀ ਜੋਧੇ ਨੇ ਬਾਈਧਾਰ ਪਹਾੜੀ ਰਾਜੇ ਤੇ ਲੱਖਾਂ ਮੁਸਲਮਾਨੀ ਫੌਜਾਂ ਨਾਲ ਟਾਕਰੇ ਕੀਤੇ। ਹਜ਼ਾਰਾਂ ਸਿਖਾਂ ਨੇ ਪਿਆਰੀਆਂ ਜਾਨਾਂ ਸਦਕੇ ਕੀਤੀਆਂ ਅਤੇ ਏਸ ਕਿਲੇ ਦਾ ਨਾਮ ਅਨੰਦ ਗੜ੍ਹ ਹੀ ਰਿਹਾ। ਆਹਾ! ਤ੍ਰਿਖੇ ਤੇਜ਼ ਪਰ ਸੁਚੇਤ ਸਮੇਂ ਨੇ ਅਪਨੀ ਤ੍ਰਿਖੀ ਚਾਲ ਦੇ ਤੀਰ ਮਾਰਕੇ ਇਸ ਕਿਲੇ ਦੇ ਇਕ ਬੁਰਜ ਨੂੰ ਗੇਰਿਆ ਹੈ। ਦਰਸ਼ਨ ਕਰਨ ਪਰ ਸਮੇਂ ਦੀ ਚੱਦਰ ਵਿਚ ਲਿਪਟ ਚੁਕੇ ਨਜ਼ਾਰੇ ਫਿਰ ਵੀ ਅਖਾਂ ਅੱਗੇ ਆ ਖਲੋਂਦੇ ਹਨ॥

ਏਹ ਪਹਾੜੀ ਕੋਨਾਂ ਕਿਸੇ ਖਾਸ ਖੂਬੀ ਨਾਲ ਪੁਰ ਹੈ। ਕੀ ਇਹ ਓਹੋ ਪਰਮ ਪਵਿਤ੍ਰ ਨਗਰੀ ਹੈ ਜਿਥੋਂ ਅਸੀ ਆਤਮਾ ਕਰਕੇ ਜਨਮੇ ਅਤੇ ਸਦਾ ਲਈ ਤਿਸ ਜਨਮ ਦੇ ਅਨੁਸਾਰ ਉਪਦੇਸ਼ ਮਿਲਿਆ ਕਿ ਤੁਹਾਡੀ ਵਾਸੀ ਵੀ ਏਸੇ ਥਾਂ ਦੀ ਹੈ।

ਆਹਾ! ਕਿਹੋ ਜਿਹੀ ਪਵਿੱਤ੍ਰ ਤੇ ਬੀਰਤਾ ਦੀ ਪੁੰਜ ਨਗਰੀ ਹੈ। ਕੀ ਇਹ ਪੁਰੀ ਉਹੋ ਕਾਲਜ ਤਾਂ ਨਹੀਂ? ਜਿਸਦੇ ਵਿਦਯਾਰਥੀ **ਬਾਬਾ ਦੀਪ ਸਿੰਘ ਜੀ ਤੇ ਭਾਈ ਤਾਰੂ ਸਿੰਘ ਜੀ** ਆਦਿਕ ਸਰੀਰ ਨੂੰ ਛਿਲਕ ਕਰਕੇ ਕਟਾਵਨ ਵਾਲੇ ਸਬਕ ਸਿਖਕੇ ਨਿਕਲੇ, ਸਭ ਤੋਂ ਪਿਆਰੀ ਜਿੰਦ ਨੂੰ ਤੁੱਛ ਸਮਝ ਸਿਰ ਤਲੀਆਂ ਪਰ ਰਖਕੇ ਮੌਤ ਦੇ ਪਲੇਟ ਫਾਰਮ ਪਰ ਖੇਡ ਗਏ। ਕੌਣ ਨਹੀਂ ਜਾਣਦਾ ਜੋ ਸਿਖੀ ਦਾ ਸੋਮਾ ਪਹਿਲਾ ਏਥੋਂ ਹੀ ਫੁਟਿਆ ਸੀ। ਕਦੀ ਉਹ ਸਮਾ ਸੀ ਜਦ ਇਹ ਨਗਰੀ ਖੁਸ਼ਕ ਪਹਾੜੀ ਦੇ ਟੋਲੇ ਵਾਂਗ ਜਲਦੇ ਨਕਾ ਨਕ ਭਰੇ ਸਮੁੰਦ੍ਰ ਦੁਸ਼ਮਨ ਦੇ ਦਲ ਵਿਚ ਖੜੀ ਦਿਖਾਈ ਦਿੰਦੀ ਸੀ,

ਤਿਸ ਪਰ ਵੀ ਸਾਡੇ ਅਦੁਤੀਯ ਹਾਦੀ ਨੇ ਨਾ ਨਿਰੇ ਟਾਕਰੇ ਹੀ ਕੀਤੇ ਸਗੋਂ ਮੁਸਲਮਾਨ ਬਾਦਸ਼ਾਹਤ ਤੇ ਹਿੰਦੂ ਬਾਈ ਧਾਰ ਰਾਜਿਆਂ ਦਾ ਸਿਰ ਨੀਵਾ ਕਰਕੇ ਫਤੇ ਪਾਈ। ਬਹੁਤ ਥੋੜੇ ਆਦਮੀ ਹਨ ਜੋ ਇਸ ਖੂਬੀ ਨੂੰ ਸਮਝ ਸਕਦੇ ਹਨ ਕਿ ਸਾਰਾ ਹਿੰਦੋਸਤਾਨ ਤੇ ਪੰਜਾਬ ਛੱਡਕੇ ਇਸ ਪਹਾੜੀ ਕੋਨੇ ਨੂੰ ਸਿਖੀ ਦੇ ਚਸ਼ਮਾ ਹੋਣ ਦਾ ਮਾਣ ਕਿਉਂ ਹੈ ?

ਜਿਤਨੇ ਰਾਜੇ ਮਹਾਰਾਜੇ ਹੋਏ ਕੌਣ ਸੀ ਓਹ ਜੋ ਸਿੱਧਾ ਲੜਦਾ ਅਰ ਦੁਸ਼ਮਨ ਦੇ ਭਉ ਤੋਂ ਅਪਨਾਂ ਦਾਉ ਨਾ ਬਚਾਂਦਾ ਪਰ ਏਹ ਮਹਾਬਲੀ ਯੋਧਾ ਬੁਤ-ਪ੍ਰਸਤ ਹਿੰਦੂ ਰਾਜਿਆਂ ਦੀ ਜੜ੍ਹਾਂ ਵਿਚ ਓਥੇ ਬੈਠਕੇ ਤੇਲ ਦਿੰਦਾ ਹੈ ਜਿਥੇਂ ਅਕਲ ਮੰਨ ਨਹੀਂ ਸਕਦੀ ਕਿ ਇਹ ਗੱਲ ਸੰਭਵ ਹੈ ॥

ਅਹਾ ! ਵੇਖੋ ਪੁਰੀ ਦੇ ਪੱਛੋਂ ਰੁਖ ਇਕ ਉੱਚਾ ਦਮਦਮਾ ਹੈ, ਏਥੇ ਬੈਠਕੇ ਧਰਮ ਧਵਜਾ ਬੀਰਤਾ ਦੇ ਪੁੰਜ ਜੋਧੇ ਨੇ ਓਹ੨ ਤੀਰ ਮਾਰੇ ਸਨ ਜੋ ਜਾਦੂ ਦਾ ਅਸਰ ਰਖਦੇ ਸਨ। ਬਲਾਸ ਪੁਰੀਏ (ਕਹਿਲੂਰੀਏ) ਰਾਜੇ ਦੇ ਤੋਪਚੀ ਨੂੰ ਤੀਰ ਵਜਦਾ ਹੈ। ਵਜ਼ੀਰ ਅਰ ਰਾਜਾ ਪਰੈਕਟਸ (ਕਸਰਤ) ਨਹੀਂ ਮੰਨਦੇ ਪਰ ਕ੍ਰਾਮਾਤ ਸਮਝਦੇ ਹਨ। ਅੰਤ੍ਰਯਾਮੀ ਅਪਣੇ ਮੋਰਚੇ ਪਰ ਬੈਠੇ ਉਸਦੇ ਕੱਚੇ ਖਿਯਾਲ ਨੂੰ ਅਨਭਵ ਕਰਕੇ ਪੱਤ੍ਰ ਲਿਖ ਕਰ ਤੀਰ ਦੀ ਮੁਖੀ ਦੇ ਨਾਲ ਬੰਨ੍ਹਦੇ ਹਨ। ਕਿ ਹੇ ਰਾਜਾ ! ਏਹ ਕਰਾਮਾਤ ਨਹੀਂ ਪਰ ਅਭਯਾਸ ਦਾ ਬਲ ਹੈ, ਰਾਜਾ ਪੜ੍ਹ ਕੇ ਚੱਕ੍ਰਿਤ ਹੁੰਦਾ ਹੀ ਹੈ ਕਿ ਦੂਜਾ ਤੀਰ ਅਸਲੀ ਨਿਸ਼ਾਨੇ ਪਰ ਲਗਦਾ ਹੀ "ਕੰਮ ਤਮਾਮ" ਕਰ ਜਾਂਦਾ ਹੈ। ਵਾਹ ! ਆਖਰੀ ਧਨੁਖਧਾਰੀ ਆਪਦਾ ਅਮਿਤੋਜ ਤੇ ਕਮਾਲ ਅਭਿਯਾਸ !

ਅੱਜ ਏਥੇ ਕੀ ਹੈ ? ਸੈਂਕੜੇ ਨਹੀਂ ਪਰ ਹਜਾਰਾਂ ਦੀ ਗਿਨਤੀ ਵਿਚ ਲੋਕੀ ਇਕੱਤ੍ਰ ਹੋਏ ਟੋਲੇ ਬੱਧੀ ਫਿਰਦੇ ਹਨ। ਵੇਖੋ ! ਸਾਹਮਣੇ ਬਾਜ਼ਾਰ ਦੇ ਬਨੇਰੇ ਲਾਲ, ਕਾਲੇ, ਹਰੇ, ਚਿੱਟ, ਪੀਲੇ, ਸੋਸਨੀ, ਰੰਗ ਬਰੰਗੇ ਬਸਤ੍ਰਾਂ ਨਾਲ ਪੁਰ ਹੋ ਰਹੇ ਹਨ

ਕੀ ਏਹ ਨਿਕੀਆਂ ਵੱਡੀਆਂ ਤ੍ਰੀਮਤਾਂ ਹਨ? ਹੋਰ ਵੇਖੋ: ਮੇਲੇ ਦੀ ਭੀੜ ਵਿਚ ਵੱਟ ਦਾਰ ਪੱਗਾਂ ਤੇ ਕਨਾਰੀ ਦਾਰ ਤੰਬੇ, ਕੰਨਾਂ ਤਕ ਉਚੇਰੀਆਂ ਡਾਂਗਾਂ ਫੜੀ ਲੰਗਾੜੇ ਚੋਬਰਾਂ ਦਾ ਟੋਲਾ ਧਮਚੀ ਪਾ ਰਿਹਾ ਹੈ। ਵੇਖਿਆ ਜੇ! ਇਕ ਮੋਟਾ ਜੇਹਾ ਗਭਰੂ ਸਾਰਿਆਂ ਤੋਂ ਅੱਗੇ ਵਧਕੇ ਸਿਯਾਪਾ ਕਰਦਾ ਹੈ। ਵਾਹਿਗੁਰੂ ੩!!! ਵਾਲ ਗਲੇ ਵਿਚ ਖੁਲ੍ਹੇ ਹਨ। ਮਿੱਟੀ ਨਾਲ ਲੇਬੂ ਪਲੇਬੂ ਹੋ ਰਿਹਾ ਹੈ। ਸੱਥਲਾਂ ਅਰ ਛਾਤੀ ਪਿੱਟ ਪਿਟਕੇ ਲਾਲ ਕੀਤੀ ਹੋਈ ਰਿੱਛ ਵਾਂਗੂੰ ਟਪੋਸਆਂ ਮਾਰਦਾ, ਦੂ! ਦੂ!! ਕਰਦਾ ਤੇ ਵੈਣ ਪੌਂਦਾ ਹੈ। ਹੱਦ ਹੋਗਈ! ਇਸਨੂੰ ਕੋਈ ਭੂਤ ਚੜ੍ਹ ਗਿਆ ਹੈ? ਮੂੰਹੋਂ ਕੀ ਪਿਆ ਬਕਦਾ ਜੇ.......................... ਸਿਆਪੇ ਦੀ ਨੈਣ ਵਾਂਗੂੰ ਅਲਾਹੁੰਦਾ ਹੈ ਇਸਦੇ ਪਿੱਛੇ ਕੱਠਾ ਪਥੂਕਾ ਹੋਰ ਪੈ ਰਿਹਾ ਹੈ, ਪਿਛਲਾ ਟੋਲਾ ਇਸਦੇ ਆਖ ਹੋਏ ਕੁਬੋਲ ਨੂੰ ਦੁਹਰਾਉਂਦਾ ਹੈ। ਹਾਏ! ਹਾਏ! ਇਹ ਗੰਦ ਪ੍ਰਸਤਾਂ ਦਾ ਟੋਲਾ ਕਿਸਦਾ ਸਿਯਾਪਾ ਕਰ ਰਿਹਾ ਹੈ? ਤੇ ਕਿਸ ਦੇ ਅਗੇ? ਓਹੋ! ਹੋ! ਸ਼ਰਮ! ਆਪਣੀਆਂ ਹੀ ਮਾਵਾਂ ਤੇ ਭੈਣਾਂ ਅਗੇ। ਭਲਾ ਇਹ ਕਿਕੁਰ? ਇਸਤਰਾਂ ਕਿ ਔਹ ਵੇਖੋ: ਮਧਰਾ ਜਿਹਾ ਪੁਰਖ ਇਸ ਪਿੱਟਨ ਵਾਲੇ ਦੀ ਬਾਂਹ ਫੜਕੇ ਇਸ ਅੱਡੇ ਤੋਂ ਖਿੱਚ ਕੇ ਹੋਰ ਪਾਸੇ ਨੂੰ ਲੈਜਾ ਰਿਹਾ ਹੈ ਅਰ ਕਹਿੰਦਾ ਹੈ:-ਓਇ। ਸਿਯਾਪਾ ਸਿਆਂ ਚੱਲ ਓਇ ਸਾਲਿਆ ਦੂਰ ਛੇਤੀ ਔਹ ਵੇਖ ਸਾਹਮਣੇ ਬਨੇਰੇ ਪਰ ਤੀਵੀਆਂ ਦੇ ਝੁੰਡ ਵਿਚ ਆਪਣੀ ਕੁੜੀ ਰਾਮੀ ਖਲੋਤੀ ਸਾਥਣਾਂ ਤੇ ਨਾਲ ਦੀਆਂ ਤ੍ਰੀਮਤਾਂ ਨੂੰ ਆਖ ਰਹੀ ਹੈ ਨੀ ਬੀਬੀ, ਨੀ ਬੀਬੀ ਚਲੋ ਨੀ ਛੇਤੀ ਉਠੋ! ਵੇਖੋ ਨੀ ਹੇਠਾਂ ਮੇਲੇ ਵਿਚ ਜਾਏ ਖਾਣਾ ਮੇਰਾ ਭਾਈ ਰਾਮਾਂ ਸਿਆਪਾ ਕਰਦਾ ਹੈ। ਇਧਰੋਂ ਰਾਮੇ ਹੋਰੀ ਵੀ ਸ਼ਰਮਿੰਦੇ ਹੋਕੇ ਆਪਣੇ ਪਿੱਟੂ ਟੱਬਰ ਨੂੰ ਨਾਲ ਲੈਕੇ ਮੇਲੇ ਵਿਚ ਨੂੰ ਖਿਸਕਦੇ ਹਨ। ਤੇ ਓਧਰੋਂ ਸਹੁਰਿਓਂ ਆਈ ਰਾਮੀ ਦਰਾਣੀਆਂ, ਜਿਠਾਣੀਆਂ ਨਿਣਾਨਾਂ ਦੇ ਪੱਲੇ ਧਰੂੰਦੀ ਘਸੀਟ

ਦੀ ਅਰ ਮੂੰਹ ਵਿਚ ਕਪੜੇ ਤੁਨਦੀ ਕੋਠੇ ਪਰ ਲੁਕਣ ਲਈ ਦੌੜਦੀ ਹੈ। ਹਾਏ ! ਨਿਘਾਰ ਅਤੇ ਗਰਕੀ ਆਈ ਹੈ ਕਿ ਏਹ ਭੜੇ ਲੋਕ ਅਪਨੀਆਂ ਹੀ ਧੀਆਂ ਭੈਣਾਂ ਅਗੇ ਕਿਹੋ ਜੇਹੇ ਭੈੜੇ ਕੰਮ ਕਰਦੇ ਹੈਨ। ਸ਼ਰਮ !!!

ਓਹ ! ਓਹ !! ਏਧਰ ਪਰਤਕੇ ਹੋਰ ਨਜ਼ਾਰਾ ਵੇਖੋ: ਖੱਬੇ ਹਥ ਦੀ ਗਲੀ ਤੋਂ ਸੰਘਣੇ ਮੇਲੇ ਵਿਚਦੀ ਇਕ ਬ੍ਰਿਧ ਪੁਰਖ ਸਿਰ ਵਿਚ ਵਸੂਟਾ ਟੰਗੇ ਬਾਂਦਰ ਵਾਂਗੂ ਨਚਦਾ ਔਂਦਾ ਹੈ ਹਾਏ ! ਸ਼ੋਕ ! ਏਹ ਬੁਢਾ ਕੁੱਕੜ ਕਿਉਂ ਨਚਦਾ ਹੈ ? ਇਸ ਲਈ ਕਿ ਮੂਰਖ ਪੁਰਖ ਇਹਨਾਂ ਲੰਗਾੜਿਆਂ ਦੇ ਵਹੇ ਚੜ੍ਹਕੇ ਅਪਨੇ ਸ਼ਰਮ ਹਿਯਾ ਨੂੰ ਤਿਲਾਂਜਲੀ ਦੇਕੇ ਇਹਨਾਂ ਕਲੰਦਰਾਂ ਅਗੇ ਬੰਦਰ ਬਣ ਰਿਹਾ ਹੈ। ਹਾਏ !ਸ਼ਰਮ !!ਸਾਹਮਣੇ ਬਨੇਰੇ ਪਰ ਬੈਠੀਆਂ ਤ੍ਰੀਮਤਾਂ ਸਭ ਇਸਦੀਅ ਧੀਆਂ ਦੇ ਤੁੱਲ ਹਨ। ਪਰ ਇਸ ਕੁਕੜ ਨੂੰ ਕਿਥੋਂ ਦੀ ਅੰਧੇਰੀ ਆਈ ਹੈ ਜੋ ਇਜੇਹਾ ਖਰੂਦੀ ਬਣਕੇ ਧੌਲੇ ਕੱਖਾਂ ਵਿਚ ਰਾਖ ਦੀ ਟੋਕਰੀ ਭਰਕੇ ਪਾ ਰਿਹਾ ਹੈ।

ਹੋਰ ਸੁਣੋ :–ਇਕ ਜਵਾਨ ਇਸਤ੍ਰੀ ਦੀਆਂ ਚੀਕਾਂ ਦੀ ਅਵਾਜ਼ ਸੁਣ ਪੈਂਦੀ ਹੈ "ਮਾਰ ਦਿੱਤੀ ਵੇ ਲੁਟ ਲਈ ਵੇ ਹਾਏ, ਵੇ ਲੋਕੋ ਕੰਨ ਪਾਟ ਗਿਆ ਵੇ। ਔਹ ਗਿਅ ਲੰਗਾੜਾ ਔਹ ਗਿਆ ਲੰਗਾੜਾ ਨੱਸ ਗਿਆ ਜੇ" ਵਿਚਾਰੀ ਅਨਭੋਲ ਤ੍ਰੀਮਤ ਚੀਕਦੀ ਹੀ ਰੈਹ ਗਈ ਕਿ ਕੰਨੋਂ ਡੰਡੀਆਂ ਦਾ ਗੜ੍ਹਾ ਧਹਕੇ ਪੱਤ੍ਰਾ ਵਾਚ ਗਿਆ। ਆਹ ਲਓ ਸੀਟੀ ਵੱਜੀ ਪੋਲੀਸ ਨੱਸੀ ਗਈ ਪਰ ਇਤਨੇ ਮੇਲੇ ਦੀ ਭੀੜ ਵਿਚ ਕੌਨ ਲੱਭੇ ?

ਹੋਰ ਵੇਖੋ :–ਪਿਛਲੇ ਪਾਸੇ ਲੱਠ ਖੜਕ ਪਈ ਭਲਾ ਇਹ ਕਿਉਂ ? ਇਸ ਵਾਸਤੇ ਕਿ ਉਸ ਬਨੇਰੇ ਪਰ ਜੋ ਤ੍ਰੀਮਤਾਂ ਦਾ ਝੁੰਡ ਬੈਠਾ ਸੀ, ਓਹਨਾਂ ਦੇ ਨਾਲ ਦਾ ਟੋਲਾ ਏਸੇ ਸ਼ਕਲ ਵਿਚ ਖਰੂਦ ਖਾਨਾਂ ਕਰਦਾ ਫਿਰਦਾ ਸੀ, ਓਹ ਇਧਰ ਆ ਨਿਕਲਿਆ। ਅਰ ਇਹਨਾਂ ਦੇ ਔਣ ਤੋਂ ਪਹਿਲੇ ਇਕ ਓਪਰਾ

ਟੋਲਾ ਇਹਨਾਂ ਔਰਤਾਂ ਦੇ ਅਗੇ ਗੰਦ ਮੰਦ ਬਕਦਾ ਤੇ ਸਿਆਪਾ ਕਰਦਾ ਸੀ। ਔਣ ਵਾਲੇ ਟੋਲੇ ਦੀ ਤੇ ਇਹਨਾਂ ਦੀ ਆਪੋ ਵਿਚ ਲੱਠ ਖੜਕ ਪਈ। ਓਹ ਗ਼ਜ਼ਬ! ਸਿਰ ਫਟ ਗਏ ਲਹੂ ਦੀਆਂ ਘਰਾਲਾਂ ਵੱਗ ਰਹੀਆਂ ਹਨ, ਵਾਲ ਖੁਲਕੇ ਗਲਾਂ ਵਿਚ ਪੈ ਗਏ ਹਨ। ਅੰਗ ਢਿੱਸ ਗਏ, ਕਈ ਜਾਨਾਂ ਦੀ ਜਾਨ ਜਾਣ ਤਕ ਨੌਬਤ ਪਹੁੰਚ ਗਈ। ਹਾਏ ਜੱਟੋ! ਤੁਹਾਡੀ ਅਕਲ ਤੇ ਕਰਤੂਤ! ਪੋਲੀਸ ਉਪਰੋਂ ਆ ਗਈ ਹੋਰ ਵੀ ਕੁਟ ਵਰਸਣ ਲਗੀ ਤੇ ਕਈ ਗਰੀਬ ਕੋਲ ਖੜੇ ਵੀ ਛੰਡੇ ਗਏ।

ਏਹ ਬਖੇੜਾ ਛਡਕੇ ਅਸੀ ਅਗਾਹਾਂ ਵਧੇ ਹੀ ਸਾਂ ਜੋ ਕੀ ਵੇਖਨੇ ਹਾਂ ਕਿ ਇਕ ਖੁਲੀ ਜਿਹੀ ਤੰਬੀ ਵਾਲਾ ਸਿਰ ਪਰ ਟੋਪੀ ਪਹਿਨੇ ਹੋਏ ਹਥ ਪਰ ਹਥ ਮਾਰਕੇ ਜ਼ੋਰ ਨਾਲ ਆਖ ਰਿਹਾ ਹੈ ਕਿ ਅਰੇ ਭਾਈ ਲੋਗੋ! ਅਗਰ ਆਪ ਨੇ ਮੁਕਤੀ ਹਾਸਲ ਕਰਨੀ ਹੈ ਤੋ ਆਓ ਪ੍ਰਭੂ ਯਸੂ ਮਸੀਹ ਦੇ ਭਗਤ ਬਨੋ ਆਦਿ।

ਹੁਣ ਤਕ ਜਿਤਨੇ ਨਜ਼ਾਰੇ ਡਿਠੇ ਸਨ ਓਹ ਤ੍ਰਿਖੀਕਟਾਰ ਦੇ ਫੱਟ ਤੋਂ ਘੱਟ ਨਹੀਂ ਸਨ, ਪਰ ਇਸ ਲੈਕਚਰਾਰ ਨੇ ਲੂਣ ਦੇ ਬੁਕ ਹੋਰ ਵੀ ਭਰਕੇ ਪਾ ਦਿਤੇ। ਹਾਏ! ਪੀੜ ਖਾਂਦੀ ਹੈ, ਉਫ਼! ਜਿੰਦ ਗਈ॥ ਅਜ ਲੋੜ ਇਸ ਗੱਲ ਦੀ ਸੀ ਕਿ ਏਨਾਂ ਲੰਗਾੜਿਆਂ ਨੂੰ ਕੋਈ ਇਜੇਹੀ ਸਿਖ ਮੱਤ ਦਿੱਤੀ ਜਾਂਦੀ ਜਿਸ ਨੂੰ ਸੁਣਕੇ ਏ ਪਾਪੀ ਇਜੇਹੇ ਪਾਪ ਕਰਨ ਤੋਂ ਹਟ ਜਾਂਦੇ। ਪਰ ਹਾਏ ਸ਼ੋਕ! ਸਾਡੀ ਪਵਿਤ੍ਰ "ਜਨਮ ਭੂਮੀ" ਤੇ "ਵਾਸੀ" ਵਿਚ ਸੈਂਕੜੇ ਨਹੀਂ ਪਰ ਹਜ਼ਾਰਾਂ ਕੋਹਾਂ ਦੇ ਉਤਪੰਨ ਹੋਏ*ਪੈਕੰਬ੍ਰ ਦੇ ਉਪਦੇਸ਼ ਦਿਤੇ ਜਾਂਦੇ ਹਨ ਅਰ ਪਿਆਰੀ ਸਿੱਖੀ ਤੋਂ ਵਾਂਜਕੇ ਈਸਾਈ ਬਨਾਏ ਜਾਂਦੇ ਹਨ। ਕੀ ਉਸ ਮਹਾਂਬਲੀ ਧਨੁਖਧਾਰੀ ਯੋਧੇ ਦਾ ਕੋਈ ਸਪੁਤ੍ਰ ਏਥੇ ਹੈ ਜੋ ਏਹਨਾਂ ਪ੍ਰਤੱਖ ਨਜ਼ਾਰਿਆਂ ਨੂੰ ਵੇਖਕੇ ਇਹਨਾਂ ਦਾ ਪ੍ਰਬੰਧ ਕਰੇ? ਕੋਈ ਨਹੀਂ! ਮਨ ਹੋਰੀ ਘਾਬਰ ਕੇ ਸਰੀਰ ਨੂੰ ਅਗਾਹਾਂ ਧੱਕਦੇ ਹਨ। ਅਸੀ ਥੋੜੇ ਜਿਹੇ

*ਪੈਗੰਬਰਾਂ।

ਹੀ ਹੋਰ ਟੁਰਦੇ ਹਾਂ ਕਿ ਅਗੇ ਇਕ ਅਚਰਜ ਕੌਤਕ ਹੋਰ ਵੇਖਦੇ ਹਾਂ। ਇਕ ਆਦਮੀ ਨਿੱਕੇ ੨ ਜਿਹੇ ਕਾਗਤ ਵੰਡੀਜਦਾ ਫਿਰ ਰਿਹਾ ਹੈ ਜਿਨ੍ਹਾਂ ਦੇ ਹੈਡਿੰਗ ਪਰ ਲਿਖਯਾ ਹੈ "ਸਤਿਗੁਰੂ ਪੂਰਾ" ਪਰ ਇਸ ਕਾਗਤ ਦੀ ਇਬਾਰਤ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਏਹ 'ਸਤਿਗੁਰ ਪੂਰਾ' ਓਹੋ ਪਕੰਬ੍ਰ ਈਸਾ ਹੀ ਹੈ। ਹਾਏ ਸਾਡੇ ਦੁਰਭਾਗ ਤੇ ਅਧੋਗਤੀ! ਅਸੀਂ ਏਥੋਂ ਥੋੜੇ ਜਿਹੇ ਹੋਰ ਵਧਦੇ ਹਾਂ ਕੀ ਵੇਖਦੇ ਹਾਂ ਜੋ ਲੰਗਾੜਿਆਂ ਦਾ ਇਕ ਟੋਲਾ ਸਿੰਘ ਸਭਾ ਦੇ ਦੀਵਾਨ ਕੋਲ ਖੜਾ ਪਿੱਟਦਾ ਹੈ। ਜਦ ਇਸ ਟੋਲੇ ਦੇ ਦਿਲ ਵਿਚ ਔਂਦਾ ਹੈ ਕਿ ਮਖੌਲ ਕਰੇ ਤਦ ਸਿਆਪੇ ਵਿਚ ਸ਼ਬਦ ਗਾਵਣੇ ਸ਼ੁਰੂ ਕਰ ਦੇਂਦਾ ਹੈ ਨਹੀਂ ਤਾਂ ਓਹੋ ਗੰਦੇ ਗੀਤ।

ਸਾਡੇ ਦਿਲ ਵਿਚ ਖਿਆਲ ਔਂਦਾ ਹੈ ਕਿ 'ਸ੍ਰੀ ਕੇਸ ਗੜ੍ਹ' ਗੁਰਦ੍ਵਾਰੇ ਦੇ ਦਰਸ਼ਨ ਕਰਨ ਚਲੀਏ ਅਸੀ ਅੰਦਰ ਵੜਦੇ ਹਾਂ ਅਰ ਦਰਸਨ ਕਰਕੇ ਅਤਿਯੰਤ ਪ੍ਰਸੰਨ ਹੁੰਦੇ ਹਾਂ। ਇਕ ਪੁਜਾਰੀ ਸਿੰਘ ਅੰਮ੍ਰਿਤ ਛਕਾਕੇ ਹਟਿਆ ਹੈ ਛਕਨ ਵਾਲਾ ਨਿਯੂ ਲਾਈਟ ਦਾ (ਨਵੇਂ ਖਿਆਲਾਂ ਦਾ) ਸਿੰਘ ਜਾਪਦਾ ਹੈ। ਪੁਜਾਰੀ ਸਿੰਘ ਇਸ ਅੰਮ੍ਰਿਤ ਛਕਨ ਵਾਲੇ ਨੂੰ ਕਹਿੰਦਾ ਹੈ ਜਰਾ ਕੰਨ ਡਾਹਕੇ ਮੇਰੀ ਗੱਲ ਸੁਣੋਂ। ਓਹ ਸੁਣਦਾ ਹੈ। ਪੁਜਾਰੀ ਸਾਹਿਬ ਮੱਲਕੜੇ ਕਹਿੰਦਾ ਹੈ "ਤੂੰ ਸਾਡਾ ਪੁਰਾਣਾ ਮਿੱਤ੍ਰ ਹੈਂ ਕੀ ਕਦੀ ਪੰਜਰਤਨੀ* ਨਹੀਂ ਛਕੌਣੀ? ਜੋਸ਼ੀਲਾ ਸਿੰਘ ਸੁਣ ਦੇ ਸਾਰ ਹੀ ਵੱਟਕੇ ਥੱਪੜ ਉਸਦੀ ਗੱਲ੍ਹ ਪਰ ਜੜਦਾ ਹੈ ਤੇ ਕਹਿੰਦਾ ਹੈ ਓਇ ਬੇਈਮਾਨ ਛਕੌਣੇ ਅੰਮ੍ਰਿਤ, ਪੁਜਾਰੀ "ਸ੍ਰੀ ਕੇਸ਼ ਗੜ੍ਹ" ਦੇ ਪਰ ਪੂਜਾ ਮਹਾਰਾਣੀ ਸ਼ਰਾਬ ਕੌਰ ਦੀ

ਹਾਏ ਸ਼ੋਕ! ਸਾਡੇ ਫੱਟੜ ਹਿਰਦੇ ਪਰ ਇਹ ਗੱਲ ਲੂਣ ਦੀ ਮੁਠ ਵਾਂਗੂ ਪੈਂਦੀ ਹੈ। ਅਸੀ ਅਤਯੰਤ ਦੁਖੀ ਹੁੰਦੇ ਹੋਏ ਬਾਹਰ ਨਿਕਲਦੇ ਹਾਂ ਅਰ ਕੀਹ ਵੇਖਦੇ ਹਾਂ ਕਿ ਇਕ ਅਜਨਬੀ ਸਿੰਘ ਪਿਛਲੇ ਪਾਸਿਓਂ ਗੁਰਦੁਾਰੇ ਵਿਚੋਂ ਨਿਕਲਿਆ ਰੋਂਦਾ

---

*ਏਹਨਾਂ ਮਹਾਤਮਾਂ ਨੇ ਸ਼ਰਾਬ ਦਾ ਨਾਮ ਰਖਿਆ ਹੈ।

ਔਂਦਾ ਹੈ । ਅਸੀ ਸਿੰਘ ਜੀ ਦੀ ਅਸਲੀ ਸੂਰਤ ਮੂਰਤ ਵੇਖਕੇ ਹੱਕੇ ਬੱਕੇ ਰੇਹ ਗਏ ਅਰ ਪੁਛਦੇ ਹਾਂ। ਸਿੰਘ ਸਾਹਿਬ ਜੀ ! ਆਪ ਕਿਉਂ ਰੋ ਰਹੇ ਹੋ ?

ਅੱਗੋਂ ਉਤ੍ਰ ਮਿਲਦਾ ਹੈ "ਜੀ ਮੈਂ ਇਥੋਂ ਦੇ ਅਣ ਹੋਏ ਨਜ਼ਾਰੇ ਵੇਖਕੇ ਸਹਾਰ ਨਹੀਂ ਸਕਿਆ ਜਿਸ ਲਈ ਮੇਰਾ ਦਿਲ ਰੋਣ ਦੀ ਨੌਬਤ ਤਕ ਪਹੁੰਚਿਆ ਹੈ" ਸਾਰੀ ਵਿਥਯਾ ਪੁਛਨ ਤੋਂ ਪਤਾ ਲੱਗਾ ਹੈ ਜੋ ਸਿੰਘ ਜੀ ਪ੍ਰੇਮਾਤੁਰ ਹੋਕੇ ਦਰਸ਼ਨ ਕਰਨ ਹਿਤ ਕਾਬਲੋਂ ਆਏ ਹਨ। ਸਾਡੇ ਭਰਾਵਾਂ ਦੀਆਂ ਕਰਤੂਤਾਂ ਵੇਖਕੇ ਢਾਹੀਂ ਮਾਰ ਮਾਰ ਕੇ ਰੋਂਦੇ ਹਨ। ਕਿਉਂ ਨਾ ਰੋਣ ? ਕਹਿੰਦੇ ਹਨ ਕਿ "ਮੈਂ ਚਿਰਾਂ ਤੋਂ ਲੋਚਦਾ ਸਾਂ ਕਿ ਕਲਗੀਧਰ ਪਿਤਾ ਦੀ ਨਗਰੀ **"ਸ੍ਰੀਅਨੰਦ ਪੁਰ"** ਸਾਹਿਬ ਦੇ ਦਰਸ਼ਨ ਕਰਨ ਹਿਤ ਕਮਰ ਕਸੇ ਕਰਾਂ। ਮੇਰਾ ਏਹ ਖਿਯਾਲ ਜਦ ਨਿਸਚੇ ਵਿਚ ਪੱਕ ਗਿਆ ਤਦ ਮੇਰੇ ਇਕ ਮਿਤ੍ਰ ਨੇ ਮੈਨੂੰ ਆਖਿਆ ਕਿ ਸਾਲ ਵਿਚ ਉਥੇ ਇਕ ਬੜਾ ਭਾਰੀ ਮੇਲਾ ਹੋਲੇ ਮਹੱਲੇ ਦਾ ਲਗਦਾ ਹੈ। ਮੈਂ ਭੀ ਨਿਸਚਾ ਕਰ ਲਿਆ ਕਿ ਜੋ ਮੇਲਾ ਉਥੇ ਭਰਦਾ ਹੋਊ ਕੀ ਦੁਨੀਆਂ ਭਰ ਵਿਚ ਕੋਈ ਹੋਰ ਮੇਲਾ ਉਸਦੇ ਤੁਲ ਹੋ ਸਕਦਾ ਹੈ ? ਓਹ ਕੇਹੜਾ ਹੈ ਹਿੰਦੁਸਤਾਨ ਦਾ ਤੀਰਥ ਅਰ ਮੇਲਾ ਜੋ "ਤੀਰਥ ਉਦਮ ਸਤਿਗੁਰ ਕੀਆ" ਦੇ ਵਾਕ ਅਨੁਸਾਰ ਮੈਂ ਅਪਨੀ ਯਾਤ੍ਰਾ ਵਿਚ ਨਾਂ ਡਿੱਠਾ ਹੋਵੇ। ਪਰ ਮੈਨੂੰ ਏਹ ਅਸਚਰਜ ਨਿਸਚਾ ਸੀ ਕਿ ਮੇਰੇ ਪਰਮ ਪਿਤਾ ਦੀ ਵਾਰਸ਼ਕ ਯਾਤ੍ਰਾ ਵਿਚ ਜੋ ਅਨੰਦ ਹੋਊ ਉਸਦਾ ਕੋਈ ਅੰਸ ਮਾਤ੍ਰ ਹਿੱਸਾ ਵੀ ਮੈਨੂੰ ਸੰਸਾਰਕ ਯਾਤ੍ਰਾ ਦੇ ਵਿੱਚੋਂ ਸੁਾਦ ਪੂਰਤ ਨਹੀਂ ਆਇਆ ਹੋਣਾ। ਪਰ ਹਾਏ ! ਮੇਰੇ ਲੇਖ ! ਜੇਕਰ ਮੈਂ ਅੱਜ ਦੇ ਦਿਹਾੜੇ ਤੋਂ ਅੱਗੇ ਪਿੱਛੇ ਆਪਨੀ **ਵਾਸੀ** ਤੇ **ਜਨਮ** ਅਸਥਾਨ ਦੇ ਦਰਸ਼ਨ ਕਰਨ ਔਂਦਾ ਤਦ ਮੇਰਾ ਉਪ੍ਰੋਕਤ ਨਿਸਚਾ ਤਾਂ ਕਾਇਮ

ਰਹਿੰਦਾ। ਪਰ ਮੈਂ ਕੀਹ ਜਾਣਦਾ ਸਾਂ ਜੋ ਮੇਰੇ ਪੰਥ ਵਾਲੀ ਦੀ ਵਾਰਸ਼ਕ ਯਾਤ੍ਰਾ ਨੂੰ ਏਹ ਪੇਂਡੂ ਲੋਕ ਇਸ ਹਾਲਤ ਵਿੱਚ ਬਦਨਾਮ ਕਰਦੇ ਹੋਣਗੇ।

ਮੈਨੂੰ ਅੱਜ ਸ਼ੋਕ ਹੈ। ਪੰਜਾਬ ਭਰ ਦੇ ਸਿੱਖਾਂ ਪਰ! ਜਿਨ੍ਹਾਂ ਦੇ ਸੁਧਾਰ ਦੀਆਂ ਡੀਗਾਂ ਮੇਰੇ ਕੰਨਾਂ ਵਿਚ ਚਰੋਕਣੀਆਂ ਧੁਰ ਕਾਬਲ ਪੈਂਦੀਆਂ ਸਨ, ਪਰ ਇਸ ਵਿਸ਼ੇ ਪਰ ਕਿਸੇ ਨੇ ਲੇਖ ਲਿਖਣੇ ਅਰ ਪੁਸਤਕ ਤਾਂ ਕੀਹ ਵੰਡਣੇ ਸਨ, ਕਦੇ ਸਿਆਹੀ ਦੀ ਇਕ ਛਿੱਟ ਵੀ ਨਹੀਂ ਡੋਹਲੀ। ਮੈਂ ਅੱਜ ਉਨ੍ਹਾਂ ਉਪਦੇਸ਼ਕਾਂ ਕੋਲੋਂ ਏਹ ਪੁਛਿਆ ਲੋੜਨਾ ਹਾਂ ਜੋ ਫੁਲ ੨ ਕੇ ਕਹਿੰਦੇ ਹੁੰਦੇ ਹਨ "ਅਸੀ ਮਨਮੱਤ ਦਾ ਡਾਢਾ ਪ੍ਰਹਾਰ ਕੀਤਾ ਹੈ" ਕਿ ਕਿਉਂ ਅਪਨੇ ਪਰਮ ਪਿਤਾ ਕਲਗੀਧਰ ਦੀ ਨਗਰੀ ਵਲ ਅੱਖ ਪੁਤਕੇ ਵੀ ਨਹੀਂ ਤੱਕਿਆ? ਆਏ ਸਾਲ ਉਥੇ ਕੀ ਗੰਦ ਉਪਾਧੀਆਂ ਹੁੰਦੀਆਂ ਹਨ? ਫਿਰ ਗੁਰਮਤ ਦਾ ਪ੍ਰਚਾਰ ਕਿੱਥੇ ਕੀਤਾ, ਘਰ ਦੇ............... ?

ਮੈਂ ਪੰਜਾਬ ਭਰ ਦੀਆਂ ਸਭਾਵਾਂ ਤੇ ਸੋਸੈਟੀਆਂ ਪਰ ਵੀ ਏਹ ਪ੍ਰਸ਼ਨ ਕਰਦਾ ਹਾਂ ਕਿ ਕੀਹ ਕਦੀ ਆਪਨੇ ਜ਼ਿਲਾ ਹੁਸ਼ਯਾਰ ਪੁਰ ਦੇ ਡਿਪਟੀ ਕਮਿਸ਼ਨਰ ਸਾਹਿਬ ਬਹਾਦੁਰ ਦੀ ਸੇਵਾ ਵਿਚ ਭੀ ਏਹ "ਰੈਜ਼ੋਲਿਯੂਸ਼ਨ" (Resolution) ਪਾਸ ਕਰਕੇ ਭੇਜਿਆ ਹੈ? ਕਿ ਸਾਡੇ ਪੂਜਨੀਯ ਪ੍ਰਮ ਪਵਿਤ੍ਰ ਅਸਥਾਨ ਵਿਚੋਂ ਇਸ ਗੰਦ ਪ੍ਰਸਤੀ ਦੇ ਕੱਢਣ ਦਾ ਪ੍ਰਬੰਧ ਸਰਕਾਰ ਵਲੋਂ ਹਰ ਸਾਲ ਪੋਲੀਸ ਨੂੰ ਖਾਸ ਹੁਕਮ ਦੇ ਕਰ ਕੀਤਾ ਜਾਵੇ। ਕਦੀ ਨਹੀਂ !! ਸਾਨੂੰ ਇਸ ਕਾਬਲੀ ਸਿੰਘ ਦੀਆਂ ਗੱਲਾਂ ਸੁਣਕੇ ਹੋਰ ਵੀ ਹੈਰਾਨੀ ਹੋਈ ਅਰ ਫੁਰਨੇ ਫੁਰੇ ਕਿ ਇਕ ਪ੍ਰਸਿੱਧ ਅੰਗ੍ਰੇਜ਼ ਡਾਕਟਰ* ਕਨਿੰਗਹਮ ਨੇ ਸਿਖ ਇਤਹਾਸ ਇਸ ਖੂਬੀ ਨਾਲ ਲਿਖਯਾ ਹੈ ਕਿ ਉਸਨੂੰ ਪੜ੍ਹਨ ਵਾਲੇ ਪਾਠਕ

*Dotor ਇਕ ਬਹੁਤ ਵਡਾ ਖਿਤਾਬ ਹੈ ਕਿਤੇ ਹਕੀਮ (ਦਵਾਵਾਂ ਦੇਨ) ਵਾਲਾ ਨਾ ਸਮਝ ਲੈਣਾ॥

ਦਾ ਦਿਲ ਜੋਸ਼ ਵਿਚ ਆਕੇ ਅਵਸ਼ ਕਲਗੀਧਰ ਦੀਆਂ ਬਰਕਤਾਂ ਤੋਂ ਜਾਣੂੰ ਹੋ ਜਾਂਦਾ ਹੈ। ਇਸੇ ਦਾ ਅਨੁਵਾਦ ਹਿੰਦੀ ਭਾਖਾ ਵਿਚ ਭੀ ਸਚਿੱਤ੍ਰ ਛਪਿਆ ਹੈ। ਅਸੀ ਸੋਚਣ ਲੱਗੇ ਕਿ ਕਦਾਚਿਤ ਇਜੇਹੀ ਜੋਸ਼ੀਲੀ ਪੁਸਤਕ ਪੜ੍ਹਕੇ ਕੋਈ ਅੰਗ੍ਰੇਜ਼ ਅਥਵਾ ਬੰਗਾਲੀ ਸਜਨ ਸਾਡੇ ਸਤਿਗੁਰੂ ਵਾਲੀ ਦੀ ਨਗਰੀ ਦੇ ਦਰਸ਼ਨ ਕਰ ਹਿਤ ਚਲਾ ਆਵੇ ਤਾਂ ਏਥੇ ਆ ਕਰ ਇਹ ਗੰਦ ਪ੍ਰਸਤੀ ਵੇਖਕੇ ਸਿੱਖਾਂ ਨੂੰ ਕੀਹ ਕਹੇ? ਅਰ ਕਿਸਦੇ ਸਿਰ ਨੂੰ ਪਿੱਟੇ?

ਐ ਗੁਰੂ ਪੰਥ! ਕੀ ਇਸ ਮਹਾਨ ਕੁਰੀਤੀ ਦੇ ਦੂਰ ਕਰਨ ਦਾ ਕੋਈ ਯਤਨ ਸੋਚੇਂਗਾ? ਜੇ ਨਹੀਂ ਤਦ ਨਿਸਚਾ ਹੈ ਕਿ ਆਪਦੇ ਹੋਰ ਪ੍ਰਚਾਰ ਦੀ ਦਾਦ ਗੁਰੂ ਕਲਗੀਧਰ ਪਿਤਾ ਨਹੀਂ ਦੇਣਗੇ। ਜੇਕਰ ਪੰਥ ਸਾਡੇ ਲੇਖ ਉਪਰ ਤਾਮੀਲ ਕਰੇ ਤਦ ਅਸੀ ਬੜੇ ਜੋਰ ਨਾਲ ਇਹ ਲਿਖਾਂਗੇ ਕਿ ਹਰ ਇਕ ਸਿਖ ਅਪਨੇ ਆਪ ਨੂੰ ਸੁਧਾਰ ਕਰਤਾ ਮੰਨ ਕੇ ਉੱਦਮ ਕਰੇ ਤੇ ਇਸ ਮੇਲੇ ਪਰ ਪੁਜੇ ਜਾਂ ਆਪਨੀ ਸਿੰਘ ਸਭਾ ਨੂੰ ਪ੍ਰੇਰਕੇ ਗੁਰਮਤਾ ਪਾਸ ਕਰੁਵਾਕੇ ਅੰਗ੍ਰੇਜ਼ੀ ਚਿਠੀਆਂ ਸਾਹਿਬ ਡਿਪਟੀ ਕਮਿਸ਼ਨਰ ਬਹਾਦੁਰ ਜਿਲਾ ਹੁਸ਼ਯਾਰ ਪੁਰ ਨੂੰ ਘਲਾਵੇ ਤਦ ਆਸ਼ਾ ਹੋ ਸਕਦੀ ਹੈ ਕਿ ਇਸ ਮਹਾਂ ਕੁਰੀਤ ਦਾ ਸੁਧਾਰ ਹੋ ਜਾਵੇ॥

## ਪੰਥ ਜਗਾਵਾ

ਬਿਜੈ ਦੰਡਕ ਛੰਦ

ਅਸੀ ਆਏ ਸੀ ਜਗਤ ਉਧਾਰ ਖਾਤ੍ਰ
ਐਪਰ ਆਪ ਹੀ ਉਲਝ ਸੰਸਾਰ ਬੈਠੇ।
ਸਾਡਾ ਫਰਜ਼ ਸੀ ਜਗਤ ਨੂੰ ਪਾਰ ਕਰਨਾ
ਡੁਬੇ ਅਸੀ ਹਾਂ ਮੰਝਲੀ ਧਾਰ ਬੈਠੇ।
ਫੱਟ ਮੇਲ ਕਰ ਜਗਤ ਨੂੰ ਮੇਲਣਾ ਕੀ?

ਅਸੀ ਮਾਰਦੇ ਫੱਟ ਤਲਵਾਰ ਬੈਠੇ ।
"ਸੁਧਾਚਾਰ" ਪ੍ਰਚਾਰ ਕੀ ਅਸੀ ਕਰਨਾ ?
ਸੁਧੇ ਚਾਰ ਅਚਾਰ ਨਿਘਾਰ ਬੈਠੇ ।
ਸੱਚ ਬੋਲਣਾ ਤੋਲਣਾ ਧਰਮ ਕੰਡੇ
ਛਡ ਕੂੜ ਦੇ ਹੋ ਠੇਕੇਦਾਰ ਬੈਠੇ ।
ਦਯਾ ਧਰਮ ਨੂੰ ਦੀਆ ਨਿਕਾਲ ਵਿਚੋਂ
ਵਿਚੋਂ ਹੋਰ ਤਨ ਹੋਰ ਸੰਵਾਰ ਬੈਠੇ ।
ਸ਼ਕਲ ਸਿੱਖ ਦੀ ਦਿੱਖਦੀ ਐਨ ਸੋਹਣੀ
ਉਤੇ ਪੰਜ ਕਕਾਰ ਵੀ ਧਾਰ ਬੈਠੇ ।
ਉੱਜਲ ਕਪੜੇ ਅਪੜੇ ਬਰਫ ਤੀਕਰ
ਦੋਹਰੀ ਸੀਸ ਪਰ ਬੰਨ ਦਸਤਾਰ ਬੈਠੇ ।
ਕੁੱਛੜ ਵਿਚ ਕਾਤੀ ਛਾਤੀ ਡਾੜਨੇ ਨੂੰ
ਘਾਤੀ ਤੱਕਦੇ ਘਾਤ ਸ਼ਿਕਾਰ ਬੈਠੇ ।
ਡਾਢਾ ਐਬ ਇਕ ਗੈਬ ਦਾ ਵਿਚ ਸਾਡੇ
ਜਿਸਤੇ ਆਪਣਾ ਆਪ ਸੰਘਾਰ ਬੈਠੇ ।
ਸੋਟਾ ਹੱਥ ਲੈ ਆਪਣੇ ਸਾਥੀਆਂ ਨੂੰ
ਆਪੇ ਕੁਟਦੇ ਹਾਂ ਥਾਨੇਦਾਰ ਬੈਠੇ ।
ਇਕ ਦੂਏ ਦੇ ਸੰਗ ਨਾ ਸੰਗ ਰਖੇ
ਸਿਖ ਸਿੱਖ ਨੂੰ ਬੁਰਾ ਚਿਤਾਰ ਬੈਠੇ ।
ਏਹੋ ਚਾਲ *ਜ਼ਵਾਲ ਦੀ ਅਸਾਂ ਅੰਦਰ
ਪੈਰ ਆਪਣੇ ਮਾਰ ਕੁਠਾਰ ਬੈਠੇ ।
ਸਗੋਂ ਅਜੇ ਵੀ ਜ਼ਖਮ ਉਚੇੜਦੇ ਹਾਂ
ਹੱਥੀਂ ਆਪਣੀ ਆਪ ਗੁਵਾਰ ਬੈਠੇ ।
ਸਿਖੀ ਸਿਖਜਾ ਜੋ ਵੇਲੇ ਡੋਗਰਾਂ ਦੇ
ਨਹੀਂ ਭੁਲਦੇ ਅਜੇ ਹੁਸ਼ਿਆਰ ਬੈਠੇ ।
ਓਸੇ ਚਾਲ ਕੁਚਾਲ ਦੀ ਚਾਲ ਪੈਕੇ

---

* ਘਾਟਾ ।

ਰਾਜ, ਭਾਗ, ਅਭਾਗ ਵੀ ਹਾਰ ਬੈਠੇ ।
ਇਕ ਦੂਜੇ ਨੂੰ ਘੂਰਕ ਦਾ ਸ਼ੇਰ ਵਾਂਗੂ
ਲੋਕੀ ਆਖਦੇ ਪਸ਼ੂ ਗੁਵਾਰ ਬੈਠੇ ।
ਫਿਰ ਵੀ ਸ਼ਰਮ ਨਾ ਅਸੀਂ ਬੇਸ਼ਰਮ ਹੋਏ
ਲੋਕੀਂ ਦੇਂਵਦੇ ਲੱਖ ਧਿਕਾਰ ਬੈਠੇ ।
ਬੇੜੀ ਕੌਮ ਦੀ ਥਿੜਕਦੀ ਵਿਚ ਸਾਗਰ
ਅਸੀਂ ਡੋਬਦੇ ਨਾਲ ਪਿਆਰ ਬੈਠੇ ।
ਅਗੇ ਲੰਘਣੇ ਦੀ ਨੀਯਤ ਰੱਖ ਦੌੜੇ
ਫੁਟ ਭੱਜ ਵਿਚਾਲੇ ਹੀ ਹਾਰ ਬੈਠੇ ।
ਘਰੋਂ ਗਏ ਪਰ ਘਾਟ ਪਰ ਨਹੀਂ ਪੁਜੇ
ਰਸਤੇ ਵਿਚ ਹੀ ਹੋਣ ਖੁਆਰ ਬੈਠੇ ।
ਦੁਨੀ ਗਈ ਪਰ ਦੀਨ ਵੀ ਨਹੀਂ ਪੱਲੇ
ਪੱਲੇ ਸਾਫ ਹੋ ਗਲੇ ਦੇ ਹਾਰ ਬੈਠੇ ।
ਥੱਲੇ ਗਏ ਪਰ ਗਏ ਵੀ ਐਨ ਥੱਲੇ
ਚਲੇ ਥੱਲੇ ! ਦੀ ਸੁਨਣ ਪੁਕਾਰ ਬੈਠੇ ।
ਜਿਨ੍ਹਾਂ ਵਾਸਤੇ ਵਡਿਆਂ ਸੀਸ ਦਿਤੇ
ਤਲੀ ਜਿੰਦ ਧਰ ਹਾਏ ! ਪਧਾਰ ਬੈਠੇ ।
ਅੱਜ ਓਹਨਾਂ ਦੀ ਤੇਗ ਪਰ ਦੇਗ ਲੈਕੇ
ਸਾਨੂੰ ਦਿਸਦ ਕਈ ਸਰਦਾਰ ਬੈਠੇ ।
ਹਾਏ ! ਸ਼ੋਕ ! ਪਰ ਸਿਖ ਨਾਂ ਰਹੇ ਲੋਕੋ !
ਭੁਲ ਵਡਿਆਂ ਕੁਲ ਉਪਕਾਰ ਬੈਠੇ ।
ਰਹਿਤ ਗੁਰੂ ਦੀ ਕਹਿਤ ਹੈ ਰੱਖਣੀ ਕੀ
ਸਿਖੀ ਦਿਲੋਂ ਹੀ ਰੱਖਣੀ ਧਾਰ ਬੈਠੇ ।
ਬਾਣੀ ਪੜ੍ਹਨ ਦੀ ਬਾਣ ਨਾ ਕਿਸੇ ਤਾਈਂ
ਗੁਰੂ ਗ੍ਰੰਥ ਨੂੰ ਗੁਰੂ ਵਿਸਾਰ ਬੈਠੇ ।
ਬਾਜ ਕੁਕੜਾਂ ਨਾਲ ਕਬੂਤਰਾਂ ਦੇ
ਖੇਡ ਬਾਜ਼ਕੇ ਉਮਰ ਗੁਜਾਰ ਬੈਠੇ ।

ਨਸ਼ਾ ਭੰਗ ਅਫ਼ੀਮ, ਸਕੀਮ ਅੰਦਰ
ਪੀ ਕਰ ਮਸਤ ਹੋ ਖੇਡ ਸ਼ਿਕਾਰ ਬੈਠੇ।
ਘਰੀਂ ਕੰਜਰਾਂ ਬੰਜਰਾਂ ਖੇਤ ਹੋਕਰ
ਅਗੇ ਲਈ ਔਲਾਦ ਨਿਘਾਰ ਬੈਠੇ।
ਛੱਡ ਕੰਮ, ਅਕਾਜ ਅਰ ਮਸਤ ਹੋਕਰ
ਭੈੜੇ ਕੰਮ ਨਿਤ ਕਰਨ ਬਦਕਾਰ ਬੈਠੇ।
ਹੋਈਆਂ ਜ਼ਬਤ ਜਗੀਰਾਂ ਤੇ ਮਾਲ ਸਾਰੇ
ਸਗੋਂ ਨਾਲ ਹੀ ਵੇਚ ਘਰ ਬਾਰ ਬੈਠੇ।
ਸਿਖਾਂ ਤਾਈਂ ਬਦਨਾਮੀ ਦਾ ਬਣੇ ਕਾਰਨ
ਧੱਬਾ ਪੰਥ ਦੇ ਸੀਸ ਪਰ ਮਾਰ ਬੈਠੇ।
ਏਹਨਾਂ ਆਗੂਆਂ ਪੰਥ ਉਭਾਰਨਾ ਸੀ
ਪਰ ਏ ਪੰਥ ਦੇ ਸੀਸ ਹੋ ਭਾਰ ਬੈਠੇ।
ਕ੍ਰਿਪਾ ਗੁਰੂ ਦੀ ਅੱਜ ਭੁਲਾਇ ਸਾਰੀ
ਬੇਈਮਾਨ ਹੋ ਸਰੇ ਬਜ਼ਾਰ ਬੈਠੇ।
ਫੇਰ ਪੰਥ ਦੀ ਕਹੋ ਕੀ ਆਸ ਬਾਕੀ ?
ਜਦ ਕਿ ਐਹੋ ਜੇ ਦਿਸਨ ਅਸਾਰ ਬੈਠੇ?
ਏਥੇ ਬੱਸ ਕੀ ਹੋਰ ਵੀ ਦੂਰੋਂ ਅਗੇ
ਅਸੀ ਡੋਬੂ ਮਲਾਹ ਚਿਤਾਰ ਬੈਠੇ।
ਏ ਹਨ ਕੁਲ ਪੁਜਾਰੜੇ ਪੰਥ ਅੰਦਰ
ਖਾਣ ਪੰਥ ਨੂੰ ਹਾਏ ! ਬੁਰਜਾਰ ਬੈਠੇ।
ਕਈ ਲੱਖ ਰੁਪਏ ਦੀ ਚੱਖ ਖੂਜਾ
ਫਿਰ ਵੀ ਰੱਜਦੇ ਨਹੀਂ ਸੰਸਾਰ ਬੈਠੇ।
ਪੰਥ ਡਿਗਦਾ ਚਾਰ ਚੁਫੇਰਿਓਂ ਹੈ
ਅਸੀਂ ਡੇਗਦੇ ਕਈ ਪ੍ਰਕਾਰ ਬੈਠੇ
ਮਾਝਾ, ਮਾਲਵਾ, ਧੜੇ ਦੋ ਅੜੇ ਦੇਖੋ
ਲੜੇ ਸਿਖ ਜਿਉਂ ਛੂੰਡ ਗੁਟਾਰ ਬੈਠੇ
ਵਧੀ ਖਿੱਚ ਖਿਚਾਈ ਹੈ ਚਾਈਂ ਚਾਈਂ

ਵਾਧੂ ਖਿੱਚ ਦੇ ਬਣੇ ਸ਼ਿਕਾਰ ਬੈਠੇ ।
ਪਏ ਕੰਮ ਅਧੂਰੜੇ ਸੋਚ ਕਿਹਨੂੰ ?
ਆਪੋ ਆਪਣੇ ਖੇਡ ਖਿਲਾਰ ਬੈਠੇ ।
ਜੇਕਰ ਵਿਦਿਆ ਵਲ ਵੀ ਝੁਕੇ ਸਾਂਗੇ
ਤਾਂ ਭੀ ਆਪ ਹੀ ਖਾਕ ਉਲਾਰ ਬੈਠੇ ।
ਕੋਈ ਕੰਮ ਨਾ ਚਾਹੜਿਆ ਤੋੜ ਤੀਕਰ
ਏਵੇਂ ਆਪਣਾ ਆਪ ਵੰਗਾਰ ਬੈਠੇ ।
ਗੋਹੜਾ ਕਤਿਆ ਨਾਂ ਅਜੇ ਸੇਰ ਵਿਚੋਂ
ਲਿਆ ਮੰਨ ਕਿ ਕੱਤ ਮਣ ਚਾਰ ਬੈਠੇ ।
ਪੈਂਡਾ ਇਕ ਫਰਲਾਂਗ ਨਾ ਅਜੇ ਕੀਤਾ
ਕਹਿੰਦੇ ਪਹੁੰਚ ਕਰ ਮੀਲ ਹਜਾਰ ਬੈਠੇ ।
ਸੁਤੇ ਪਏ ਅਵੇਸਲੇ ਅਹੀਂ ਖਾਂਦੇ
ਨਹੀਂ ਸੋਚਦੇ ਹਾਏ ! ਸੁਧਾਰ ਬੈਠੇ ।
"ਗੁਰੂ ਦਾਤ ਹਰ" ਗੁਰੂ ਜੀ ਲਾਜ ਰੱਖੋ
ਫਿਰ ਵੀ ਅਸੀਂ ਹਾਂ ਤੇਰੇ ਦਰਬਾਰ ਬੈਠੇ ॥

ਇਤਿ

# ਨਵੀਆਂ ਸੁਗਾਤਾਂ

## ਅਦੁਤੀ ਸਾਕਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਮਹਾਰਾਜ ਦੇ ਜਾਨ ਪਰ ਖੇਡਨ ਵਾਲੇ ਅਦੁਤੀ ਬੀਰ ਦੋਹਾਂ ਸਾਹਿਬ ਜ਼ਾਦਿਆਂ ਦਾ ਦਰਦਨਾਕ ਅਤੇ ਬੀਰਤਾ ਦਾ ਪੁੰਜ ਦਿਲ ਨੂੰ ਹਿਲਾ ਦੇਣ ਵਾਲਾ ਸਾਕਾ ਅਰਥਾਤ **"ਨਿਕੀਆਂ ਜਿੰਦਾਂ ਤੇ 'ਵਡੇ ਸਾਕੇ"** ਨਾਮ ਦੀ ਪੋਥੀ ਹੁਣੇ ਹੀ ਛਪਕੇ ਤਿਯਾਰ ਹੋਈ ਹੈ। ਛਪਾਈ ਸੁੰਦਰ, ਮੋਟਾ ਟਾਇਪ, ਕਾਗਤ ਸੋਹਣਾ ਕੋਰੜੇ ਛੰਦ, ਬੈਂਤ, ਕਬਿਤ, ਦੋਹਰੇ, ਕਵਾਲੀ, ਗੀਆ ਮਾਲਤੀ ਛੰਦ ਆਦਿ ਰਚਨਾਂ ਵਿਚ ਰਚੀ ਗਈ ਹੈ। ਕਵਿਤਾ ਰੋਮਾਂਚੇ ਕਰਨ ਵਾਲੀ ਹੈ ਪ੍ਰਸੰਸਾ ਲਗਭਗ ਪੰਜਾਬੀ ਅਖਬਾਰਾਂ ਕਰ ਚੁਕੀਆਂ ਹਨ ਜੋ ਸੱਜਨ ਇਹ ਚਾਹੁੰਦੇ ਹੋਣ ਕਿ ਗੰਦੇ ਕਿੱਸੇ ਕਹਾਣੀਆਂ ਦਾ ਪ੍ਰਚਾਰ ਹਟੇ ਓਹਨਾਂ ਲਈ ਇਹ ਅਨਮੁਲੀ ਸੁਗਾਤ ਹੈ। ਖਰੀਦ ਕੇ ਜਲਸਈ ਲੋਕਾਂ ਤੇ ਆਮ ਪੇਂਡੂ ਗੁਮੰਤਰੀਆਂ ਦੀ ਰੁਚੀ ਕਿਸਿਆਂ ਵਲੋਂ ਹਟਾਕੇ ਇਸਪੋਥੀ ਵਲ ਝੁਕੌਣ। ਇਹੋ ਕਾਰਨ ਹੈ ਕਿ ਇਸਦੀ ਕਵਿਤਾ ਕੋਰੜੇ ਛੰਦਾਂ ਵਿਚ ਰਚੀ ਗਈ ਹੈ ਮੁਲ ਫੀ ਕਾਪੀ ≡) ਆਨੇ ਹੈ ਇਕਠੀ ਸੌ ਕਾਪੀ ਖਰੀਦਨ ਵਾਲਿਆਂ ਨੂੰ ੧੨॥) ਰੁਪੈ ਸੈਂਕੜਾ ਦਿਤੀ ਜਾਵੇਗੀ ਵਧੀਕ ਤਾਰੀਫ ਲਈ ਇਸਦਾ ਨਾਓਂ ਹੀ ਕਾਫੀ ਹੈ॥

## ਗੁਰ ਦਰਸ਼ਨ ਦੀ ਸਿੱਕ

ਗੁਰੂ ਜੀ ਦੇ ਪ੍ਰੇਮ ਵਿਚਮਨਦੀ ਪ੍ਰੇਮਾਂਤਰ ਦਸ਼ਾ ਦੇ ਹਾਵੇ ਅਰ ਤਰਲੇ ਇਸ ਵੇਧਵੀਂ ਅਵਸਥਾ ਦਾ ਹੂਬਹੂ ਫੋਟੋ ਬਾਰਾਂ ਮਾਸੇ ਦੀ ਸ਼ਕਲ ਤੇ ਡੇਓਢੇ ਛੰਦਾਂ ਦੀ ਰਚਨਾਂ ਵਿਚ ਖੂਬ ਨਿਭਯਾ ਹੈ ਮੁਲ ਫੀ ਕਾਪੀ )॥। ਇਕੱਠੀ ਸੌ ਖਰੀਦਨ ਵਾਲੇ ਨੂੰ ੩) ਸੈਂਕੜਾ ਪਰ ਦਿਤੀ ਜਾਵੇਗੀ॥

# ਸੁਗੰਧਿ ਅਸਥਾਨ

ਫਾਰਸੀ ਦੇ ਪ੍ਰਸਿੱਧ ਕਵੀ ਸ਼ੇਖ ਸ਼ਾਅਦੀ ਨੂੰ ਕੌਣ ਨਹੀਂ ਜਾਣਦਾ ? ਆਪ ਦੀ ਰਚਿਤ ਗੁਲਿਸਤਾਂ ਬੋਸਤਾਂ ਦੇਸ ਭਰ ਵਿਚ ਮਸ਼ਹੂਰ ਹਨ, ਫਾਰਸੀ ਪੜ੍ਹੇ ਹੋਏ ਜਾਨਦੇ ਹਨ ਕਿ ਇਹਨਾਂ ਪੁਸਤਕਾਂ ਵਿਚ ਕੀਹ ਗੁਣ ਤੇ ਖਜਾਨੇ ਭਰੇ ਪਏ ਹਨ ਪਰ ਸ਼ੋਕ ਹੈ ਕਿ ਅਜੇਹੀ ਦੁਰਲਭ ਦਾਤ ਕੋਲੋਂ ਕੇਵਲ ਗੁਰਮੁਖੀ ਪੜ੍ਹੇ ਹੋਏ ਭਾਈ ਵਾਂਝੇ ਹੋਏ ਸਨ, ਗੁਲਿਸਤਾਂ ਦਾ ਕੁਝਕੁ ਹਿੱਸਾ ਖਾ: ਟ੍ਰੈਕਟ ਸੁਸਾਇਟੀ ਨੇ ਪੰਜਾਬੀ ਵਿਚ ਪਲਟਿਆ ਹੈ, ਪਰ ਬੋਸਤਾਂ ਵੱਲ ਅਜੇ ਕਿਸੇ ਦੀ ਰੁਚੀ ਨਹੀਂ ਸੀ ਜੋ ਇਸਨੂੰ ਵੀ ਪੰਜਾਬੀ ਵਿਚ ਪਲਟਕੇ ਗੁਰਮੁਖੀ ਪੜ੍ਹੇ ਭਰਾਵਾਂ ਨੂੰ ਇਸ ਦਾਤ ਵਿਚੋਂ ਹਿੱਸਾ ਦਿਤਾ ਜਾਂਦਾ। ਪ੍ਰਸਿੱਧ ਗਿਆਨੀ ਭਾਈ ਹਜਾਰਾਂ ਸਿੰਘ ਜੀ ਨੇ ਬੋਸਤਾਂ ਦਾ ਤਰਜਮਾਂ ਬ੍ਰਿਜ ਭਾਸ਼ਾ ਜਬਾਨ ਵਿਚ ਕਰਕੇ ਸੰਨ ੧੯੯੧ ਵਿਚ ਛਪਾਇਆ ਸੀ ਪਰ ਪੰਜਾਬੀ ਪਾਠਕਾਂ ਦੀ ਅਸਲੀ ਲੋੜ ਪੂਰੀ ਨਹੀਂ ਸੀ ਹੋਈ ਇਸ ਲਈ ਅਸੀਂ ਇਸ ਕਾਰਜ ਦੇ ਕਰਨ ਲਈ ਉੱਦਮ ਧਾਰਨ ਕੀਤਾ ਹੈ। ਨਮੂਨੇ ਮਾਤ੍ਰ ਛੀਵਾਂ ਕਾਂਡ ਛਪਕੇ ਤਿਆਰ ਹੈ। ਮੁਲ ਫੀ ਕਾਪੀ =)॥ ਹੈ। ਇਕੱਠੀ ਸੌ ਖਰੀਦਨ ਵਾਲੇ ਸਜਨਾ ਨੂੰ ਖਾਸ ਰਿਐਤ ਦਿਤੀ ਜਾਵੇਗੀ॥

—o—

ਨੋਟ- ਟਾਪੂ ਨਿਵਾਸੀ ਸਜਣਾ ਨੂੰ ਇਹ ਸਾਰੀਆਂ ਪੁਸਤਕਾਂ "ਸੂਬੇਦਾਰ ਮੇਜਰ ਬਾਲ ਸਿੰਘ ਜੀ ਕੋਲੀਮ" ਪਾਸੋਂ ਲੈਣੀਆਂ ਚਾਹੀਦੀਆਂ ਹਨ।